ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਜੁਲਾਈ-ਅਗਸਤ 2005

ਐਂਡਰੋਮੇਡਾ ਗਲੈਕਸੀ, ਜਿਸ ਦੀ ਸ਼ਕਲ ਸਾਡੀ ਅਕਾਸ਼ ਗੰਗਾ ਵਾਂਗ ਹੈ ਅਤੇ ਸਾਥੋਂ 2.2 ਲੱਖ ਪ੍ਰਕਾਸ਼ ਵਰ੍ਹੇ ਦੂਰੀ ਤੇ ਹੈ ।

10/-

ਅੰਦਰ ਪੜ੍ਹੋ





# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

### ਜ਼ੋਨ ਆਗੂ

1 **ਬਰਨਾਲਾ** - ਹਰਦੇਵ ਰਾਠੀ, ਪੂਨੀਆ ਕਲੋਨੀ ਗਲੀ ਨੰਬਰ 3, ਸੰਗਰੂਰ -01677250478.

2 **ਪਟਿਆਲਾ** - ਰਾਮ ਕੁਮਾਰ, 87, ਗਲੀ ਨੰ: 1 ਏ, ਗੁਰੂ ਨਾਨਕ ਨਗਰ ਪਟਿਆਲਾ -98156 49407

3 **ਚੰਡੀਗੜ੍ਹ** - ਜਰਨੈਲ ਕ੍ਰਾਂਤੀ, 57 ਫੇਜ਼ 4, ਮੋਹਾਲੀ 0172-227279.

4 **ਲੁਧਿਆਣਾ** - ਹਰਭਜਨ ਸਿੰਘ, 8051, ਗਲੀ ਨੰ: 5, ਰਣਜੀਤ ਨਗਰ, ਗਿੱਲ ਰੋਡ ਲੁਧਿਆਣਾ 0161-2491199

5 **ਜਲੰਧਰ** - ਜਸਵਿੰਦਰ ਪਟਵਾਰੀ, ਮੁਹੱਲਾ ਗੁਰੂ ਤੇਗ ਬਹਾਦਰ, ਫਗਵਾੜਾ 01824-221415

6 **ਅੰਮ੍ਰਿਤਸਰ** - ਸਤਿਨਾਮ ਸਿੰਘ ਕਿਰਤੀ, ਨੌਸ਼ਹਿਰਾ ਮੱਝਾ ਸਿੰਘ (ਗੁਰਦਾਸਪੁਰ) 98720-02646

7 **ਨਵਾਂ ਸ਼ਹਿਰ** - ਸਤਪਾਲ ਸਲੋਹ, ਪਿੰਡ ਸਲੋਹ (ਨਵਾਂਸ਼ਹਿਰ) 01823- 226734

8 **ਫਾਜਿਲਕਾ** - ਮਾਸਟਰ ਕੁਲਜੀਤ ਸਿੰਘ, ਡੰਗਰ ਖੇੜਾ (ਫ਼ਿਰੋਜ਼ਪੁਰ) 01638-230383

9 **ਬਠਿੰਡਾ** - ਰਣਜੀਤ ਸਿੰਘ ਸਟੈਨੋ - ਸੀ-2, ਗਿਆਨੀ ਜ਼ੈਲ ਸਿੰਘ ਇੰਜ. ਕਾਲਜ ਬਠਿੰਡਾ 0164-2282743

10 **ਮਾਨਸਾ** - ਅੰਮ੍ਰਿਤ ਰਿਸ਼ੀ, ਖੀਵਾ ਕਲਾਂ (ਮਾਨਸਾ) 01652-276176.

ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਕੌਮਾਂਤਰੀ ਤਰਕਸ਼ੀਲ ਲਹਿਰ ਦੇ ਆਦਾਨ ਪ੍ਰਦਾਨ ਲਈ, ਤਰਕਸ਼ੀਲ ਕਲਚਰ ਸੁਸਾਇਟੀ ਆਫ ਕੈਨੇਡਾ ਅਤੇ ਇੰਡੋ ਕੈਨੇਡੀਅਨ ਰੈਸ਼ਨੇਲਿਸਟ ਸੁਸਾਇਟੀ ਟੋਰਾਂਟੋ ਦੇ ਸਾਂਝੇ ਸੱਦੇ ਤੇ ਕੌਮਾਂਤਰੀ ਵਿਭਾਗ ਦੇ ਮੁਖੀ ਬਲਵਿੰਦਰ ਬਰਨਾਲਾ ਕੈਨੇਡਾ ਲਈ ਰਵਾਨਾ ਹੋ ਗਏ ਹਨ ਜਿੱਥੇ ਉਹ ਵਿਨੀਪੈਗ ਵਿਖੇ ਸਲਾਨਾ ਫੰਕਸ਼ਨ ਅਤੇ ਕੈਨੇਡਾ ਦੇ ਮੁੱਖ ਸ਼ਹਿਰਾਂ ਸਰੀ, ਐਬਰਟਸਫੋਰਡ, ਟੋਰਾਂਟੋ, ਕੈਲਗਿਰੀ ਵਿਖੇ ਤਰਕਸ਼ੀਲ ਸਮਾਰੋਹਾਂ ਦੀ ਪ੍ਰਧਾਨਗੀ ਕਰਨਗੇ ।

ਤਤਕਰਾ ਸਫ਼ਾ ਨੰ



* ਜੇ ਤੁਸੀਂ ਸਟਾਰਫਿਸ਼ ਨਾਂ ਦੀ ਮੱਛੀ ਨੂੰ ਟੁਕੜੇ ਕਰਕੇ ਪਾਣੀ ਵਿੱਚ ਸੁੱਟ ਦਿਓ ਤਾਂ ਹਰ ਇੱਕ ਟੁਕੜਾ ਇੱਕ ਮੁਕੰਮਲ ਨਵੇਂ ਸਟਾਰਫਿਸ਼ ਬੱਚੇ ਦੇ ਰੂਪ ਵਿੱਚ ਵਿਕਸਿਤ ਹੋ ਜਾਵੇਗਾ।
* ਬਲਿਊਵੇਲ੍ਹ ਨਾਂ ਦੀ ਮੱਛੀ ਛੇ ਮਹੀਨੇ ਬਿਨਾਂ ਕੁਝ ਖਾਧੇ ਪੀਤੇ ਜਿੰਦਾ ਰਹਿ ਸਕਦੀ ਹੈ ।
* ਸ਼ਾਰਕ ਖ਼ੂਨ ਦੇ ਤੁਪਕੇ ਦੀ ਗੰਧ 2.5 ਮੀਲ ਦੀ ਦੂਰੀ ਤੋਂ ਵੀ ਪਹਿਚਾਣ ਲੈਂਦੀ ਹੈ ।
* ਮਧੂ ਮੱਖੀਆਂ ਦੀਆਂ 2000 ਕਿਸਮਾਂ ਵਿੱਚੋਂ ਸਿਰਫ 4 ਕਿਸਮਾਂ ਹੀ ਸ਼ਹਿਦ ਬਨਾਉਣ ਦੇ ਸਮਰੱਥ ਹੁੰਦੀਆਂ ਹਨ।
* ਪੰਛੀਆਂ ਦੇ ਮੁੜ੍ਹਕੇ ਵਾਲੀਆਂ ਗ੍ਰੰਥੀਆਂ ਨਹੀਂ ਹੁੰਦੀਆਂ।




**ਤਰਕਸ਼ੀਲ**

**ਮਨੁੱਖ ਦਾ ਜੀਵਨ ਇੱਕ ਜੀਵਨ ਨਹੀਂ, ਉਹ ਪੜਾਅ-ਪੜਾਅ ਤੇ ਸੰਪੂਰਨ ਕੀਤੇ ਅਨੇਕਾਂ ਜੀਵਨਾਂ ਦਾ ਸਮੂਹ ਹੈ ।**

**ਸਹਾਇਕ ਸੰਪਾਦਕ (ਆਨਰੇਰੀ) :**
ਰਾਮ ਸਵਰਨ ਲੱਖੇਵਾਲੀ
ਬਲਬੀਰ ਸਿੰਘ ਪਰਵਾਨਾ
ਗੁਰਮੀਤ ਸਿੰਘ ਖਰੜ
ਵਿਜੇ ਬੰਬੇਲੀ

**ਮੁੱਖ ਪ੍ਰਬੰਧਕ (ਆਨਰੇਰੀ) :**
ਸੁਖਵਿੰਦਰ ਬਾਗਪੁਰ
01821-261338, 271438

ਵਿਸ਼ੇਸ਼ ਸਹਿਯੋਗ :
ਰਾਜਿੰਦਰਜੀਤ

**ਚੰਦਾ**
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼: 6 ਪੌਂਡ ਜਾਂ 10 ਡਾਲਰ
ਵਿਦੇਸ਼ੀ ਲਾਈਫ਼ : 2500 ਰੁਪਏ

ਚੰਦੇ ਜਾਂ ਸਹਾਇਤਾ ਭੇਜਣ ਲਈ ਚੈਕ ਜਾਂ ਡਰਾਫਟ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ ।

ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ :
ਮੁੱਖ ਦਫਤਰ :
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ : 01679-241466
tspmagzine@yahoo.com

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਵਲੋਂ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

### ਧਰਮ ਅਤੇ ਅਸੀਂ

ਕਈ ਪਾਠਕ ਅਕਸਰ ਪੁੱਛਦੇ ਹਨ ਧਰਮ ਪ੍ਰਤੀ ਸਾਡਾ ਨਜ਼ਰੀਆ ਕੀ ਹੋਵੇ ? ਧਰਮ ਬਾਰੇ ਤਰਕਸ਼ੀਲ ਸੁਸਾਇਟੀ ਦੀ ਸਮਝ ਬੜੀ ਸਪੱਸ਼ਟ ਹੈ । ਸੁਸਾਇਟੀ ਦੇ ਐਲਾਨਨਾਮੇ ਮੁਤਾਬਿਕ ਵੱਖ ਵੱਖ ਸਮਿਆਂ ਦੀਆਂ ਹਕੂਮਤਾਂ ਨੇ ਧਰਮ ਅਤੇ ਹੋਰਨਾਂ ਵਹਿਮਾਂ ਭਰਮਾਂ ਨੂੰ ਆਪਣੇ ਨਿੱਜੀ ਮਨੋਰਥਾਂ ਦੇ ਵੱਖ ਵੱਖ ਰੂਪਾਂ ਵਿਚ ਵਰਤਿਆ ਅਤੇ ਇਹ ਅਮਲ ਹੁਣ ਵੀ ਜਾਰੀ ਹੈ । ਵੱਖ ਵੱਖ ਵਿਆਖਿਆਵਾਂ ਅਤੇ ਪੂਜਾ ਵਿਧੀਆਂ ਦੇ ਬਾਵਜੂਦ ਦੁਨੀਆਂ ਦੇ ਸਾਰੇ ਧਰਮ ਵਿਚਾਰਵਾਦੀ ਹਨ ਜਦੋਂ ਕਿ ਸੁਸਾਇਟੀ ਪਦਾਰਥਵਾਦ ਨੂੰ ਲੈ ਕੇ ਚੱਲਦੀ ਹੈ। ਇਸ ਦੇ ਬਾਵਜੂਦ ਤਰਕਸ਼ੀਲ ਕਾਰਕੁੰਨਾਂ ਅਤੇ ਸਮਰਥਕਾਂ 'ਚ ਧਰਮ ਅਤੇ ਇਸ ਪ੍ਰਤੀ ਰਵੱਈਏ ਬਾਰੇ ਦੁਬਿਧਾ ਬਣੀ ਰਹਿੰਦੀ ਹੈ ਜਿਸ ਵਿੱਚ ਕਈ ਵਾਰ ਧਰਮ ਨੂੰ ਵਰਤਣ ਤੱਕ ਦੀ ਲਾਲਸਾ ਵੀ ਦੇਖਣ ਨੂੰ ਮਿਲਦੀ ਹੈ । ਇਹ ਪਹੁੰਚ ਵਿਚਾਰਧਾਰਕ ਘੋਲ ਜੋ ਤਰਕਸ਼ੀਲ ਸੁਸਾਇਟੀ ਦਾ ਧੁਰਾ ਹੈ, ਨੂੰ ਢਾਹ ਲਾਉਣ ਵਾਲੀ ਹੋ ਨਿੱਬੜਦੀ ਹੈ । ਇਹ ਭੰਬਲਭੂਸਾ ਧਰਮ ਨੂੰ ਸਿਧਾਂਤਕ ਪੱਧਰ 'ਤੇ ਸਿੱਝਣ ਦੀ ਥਾਂ ਇਸ ਨੂੰ ਸਮਾਜਿਕ ਭਾਸ਼ਾ ਵਿਗਿਆਨਕ, ਨੈਤਿਕ ਜਾਂ ਸਦਾਚਾਰਕ ਪ੍ਰਸੰਗ ਵਿਚ ਦੇਖਣ ਦੀ ਵਿਚਾਰਧਾਰਕ ਉਕਾਈ ਕਰਦਾ ਹੈ । ਭਾਈ ਕਾਹਨ ਸਿੰਘ ਅਨੁਸਾਰ ਧਰਮ ਤੋਂ ਭਾਵ ਧਾਰਨ ਕਰਨਾ, ਸ਼ੁੱਭ ਕਰਮ, ਮਜ਼੍ਹਬ, ਦੀਨ, ਰਿਵਾਜ, ਰਸਮ, ਫਰਜ਼ ਇਨਸਾਫ ਆਦਿ ਲਈ ਲਏ ਜਾਂਦੇ ਹਨ। ਇਸ ਤਰ੍ਹਾਂ ਹਰ ਪ੍ਰਸੰਗ ਵਿੱਚ ਇਸ ਦੇ ਵੱਖਰੇ ਵੱਖਰੇ ਅਰਥ ਨਿਕਲਦੇ ਹਨ। ਜਿਵੇਂ ਧਰਮ ਦਾ ਕੰਮ ਲੋਕਾਂ ਨੂੰ ਜੋੜਨਾ ਹੈ (ਸਦਾਚਾਰਕ), ਗਰੀਬ ਦੀ ਮਦਦ ਕਰਨਾ ਸਭ ਤੋਂ ਵੱਡਾ ਧਰਮ ਹੈ (ਨੈਤਿਕ), ਬੱਚਿਆਂ ਦੀ ਪਾਲਣਾ ਕਰਨਾ ਮਾਪਿਆਂ ਦਾ ਧਰਮ ਹੈ ਅਤੇ ਮਾਪਿਆਂ ਦੀ ਸੇਵਾ ਕਰਨਾ ਬੱਚਿਆਂ ਦਾ ਧਰਮ ਹੈ (ਸਮਾਜਿਕ), ਮਨੁੱਖਤਾ ਸੱਚਾ ਧਰਮ ਹੈ (ਭਾਸ਼ਾ ਵਿਗਿਆਨ)। ਸੱਭਿਆਚਾਰਕ ਕਾਮੇ ਜਾਂ ਲੇਖਕ ਅਜਿਹੀ ਖੁੱਲ੍ਹ ਲੈ ਸਕਦੇ ਹਨ ਪਰ ਵਿਚਾਰਧਾਰਕ ਮਸਲਿਆਂ ਤੇ ਅਜਿਹੀ ਖੁੱਲ੍ਹ ਨਹੀਂ ਲਈ ਜਾ ਸਕਦੀ। ਸਾਡੇ ਲਈ ਧਰਮ ਅੰਧ ਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਦਾ ਸੋਮਾ ਹੈ । ਮਾਰਕਸ ਮੁਤਾਬਿਕ ਇਹ ਉਹ ਝੂਠਾ ਸੂਰਜ ਹੈ ਜਿਸ ਦੁਆਲੇ ਮਨੁੱਖ ਓਨਾ ਚਿਰ ਗੇੜੇ ਕੱਢਦਾ ਹੈ ਜਿੰਨਾ ਚਿਰ ਉਹ ਆਪਣੇ ਅੰਦਰਲੇ ਸੂਰਜ (ਵਿਵੇਕ) ਨੂੰ ਨਹੀਂ ਲੱਭ ਲੈਂਦਾ। ਸਾਡੇ ਧਰਮ ਵਿਚਾਰਵਾਦੀ ਫਲਸਫੇ ਦੀ ਢਾਲ ਲੈ ਕੇ ਵਿਗਿਆਨਕ ਤੇ ਪਦਾਰਥਵਾਦੀ ਵਿਚਾਰਾਂ 'ਤੇ ਬਿਨਾਂ ਰੋਕ ਵਾਰ ਕਰਦੇ ਹਨ। ਹੋਰ ਸਪਸ਼ਟਤਾ ਲਈ ਇੱਕ ਸਿੱਖ ਚਿੰਤਕ ਗੁਰਬਚਨ ਸਿੰਘ ਤਾਲਿਬ ਦਾ ਹਵਾਲਾ ਦੇਣਾ ਕੁਥਾਂ ਨਹੀਂ ਹੋਵੇਗਾ । ਧਰਮ ਸ਼ਬਦ ਦੀ ਆਮ ਤੌਰ ਤੇ ਬੰਨ੍ਹਣਾ, ਜੋ ਉਹ ਵਸਤੂ ਜੋ ਬੰਨ ਲਵੇ ਦਿਆਂ ਅਰਥਾਂ 'ਚ ਵਿਆਖਿਆ ਕੀਤੀ ਜਾਂਦੀ ਹੈ । ਧਰਮ ਵਿਚ ਤਰਕ ਪ੍ਰਣਾਲੀ ਨਾਲੋਂ ਸ਼ਰਧਾ ਪ੍ਰਣਾਲੀ ਵਧੇਰੇ ਮਾਤਰਾ ਵਿਚ ਹੈ। ਧਰਮ ਦੇ ਵਿਸ਼ਵਾਸ ਅੰਤਿਮ ਸੱਚਾਈ (ਪ੍ਰਮਾਤਮਾ) ਸਬੰਧੀ ਪਰਾਮਨੁੱਖੀ ਵਿਆਖਿਆਵਾਂ ਨਾਲ ਸਬੰਧਤ ਹਨ। ਇਸ ਰੌਸ਼ਨੀ 'ਚ ਬਾਕੀ ਵਿਆਖਿਆਵਾਂ ਜਾਂ ਅਰਥਾਂ ਦੀ ਕੋਈ ਤੁਕ ਨਹੀਂ ਰਹਿ ਜਾਂਦੀ । ਇਹ ਵਿਚਾਰਧਾਰਕ ਅਵੇਸਲਾਪਣ ਕਿਉਂ ਹੋ ਜਾਂਦਾ ਹੈ ? ਪਹਿਲਾਂ ਬਹੁ ਗਿਣਤੀ ਧਾਰਮਿਕ ਲੋਕਾਂ ਦੀ ਹਾਜ਼ਰੀ ਵਿੱ


ਬਾਕੀ ਸਫ਼ਾ 6 ਤੇ...

ਮੁਲਾਕਾਤ

# ਨਾਸਤਿਕ ਹੋਣਾ ਤਾਂ ਮਾਣ ਵਾਲੀ ਗੱਲ ਹੈ - ਵੀ. ਮੁਰਲੀ

ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ ਤੇ ਸਮਾਜ ਵਿਚੋਂ ਅੰਧ ਵਿਸ਼ਵਾਸ਼ਾਂ ਤੇ ਭਰਮ ਭੁਲੇਖਿਆਂ ਦੇ ਖਾਤਮੇ ਲਈ ਅਨੇਕਾਂ ਸਮਾਜ ਸੇਵੀ ਸੰਸਥਾਵਾਂ ਵਿਗਿਆਨਕ ਵਿਚਾਰਾਂ ਦੇ ਪਸਾਰ ਵਿੱਚ ਜੁਟੀਆਂ ਹੋਈਆਂ ਹਨ। ਆਂਧਰਾ ਪ੍ਰਦੇਸ਼ ਵਿਚ 'ਭਾਰਤੀ ਨਾਸਤਿਕ ਸਮਾਜ' ਨਾਂ ਦੀ ਸੰਸਥਾ ਵੀ ਇਸ ਖੇਤਰ ਵਿਚ ਕਾਰਜਸ਼ੀਲ ਹੈ । ਨਵੀਂ ਦਿੱਲੀ ਵਿਖੇ 17 ਅਪ੍ਰੈਲ 2005 ਨੂੰ ਦੇਸ਼ ਭਰ ਦੀਆਂ ਮਾਨਵਵਾਦੀ ਜਥੇਬੰਦੀਆਂ ਦੀ ਹੋਈ ਕਨਵੈਨਸ਼ਨ ਦੌਰਾਨ ਇਸ ਸੰਸਥਾ ਦੇ ਸੂਬਾ ਸਕੱਤਰ ਸ਼੍ਰੀ ਆਰ.ਐੱਸ.ਵੀ. ਮੁਰਲੀ ਨਾਲ ਮੈਗਜ਼ੀਨ ਦੇ ਸਹਿ ਸੰਪਾਦਕ ਰਾਮ ਸਵਰਨ ਲੱਖੇਵਾਲੀ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਛਾਪਣ ਦੀ ਖੁਸ਼ੀ ਲੈ ਰਹੇ ਹਾਂ . . . ......ਅਦਾਰਾ ।

? ਆਪਣੀ ਸੰਸਥਾ ਬਾਰੇ ਮੁਢਲੀ ਜਾਣਕਾਰੀ ਦਿਓ.

• ਸਾਡੀ ਸੰਸਥਾ ਦਾ ਪੂਰਾ ਨਾਮ 'ਭਾਰਤ ਨਾਸਤਿਕ ਸਮਾਜ' ਹੈ । ਡਾ. ਜੈ ਗੋਪਾਲ ਇਸ ਦੇ ਫਾਊਂਡਰ ਚੇਅਰਮੈਨ ਹਨ। 1972 ਵਿੱਚ ਉਹਨਾਂ ਇਸ ਸੰਸਥਾ ਦੀ ਸਥਾਪਨਾ ਕੀਤੀ ਸੀ। ਸੰਸਥਾ ਦਾ ਮੁੱਖ ਦਫ਼ਤਰ ਵਿਸ਼ਾਖਾਪਟਨਮ ਵਿਖੇ ਹੈ।

? ਤੁਹਾਡੀ ਸੰਸਥਾ ਦਾ ਮੁੱਖ ਉਦੇਸ਼ ਕੀ ਹੈ ?

• ਅਸੀਂ ਸਮਾਜ ਵਿਚੋਂ ਧਾਰਮਿਕ ਮੂਲਵਾਦ, ਅੰਧਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਤੇ ਪਿਛਾਂਹਖਿੱਚੂ ਰਹੁ ਰੀਤਾਂ ਦਾ ਖਾਤਮਾਂ ਕਰਨ ਲਈ ਕਾਰਜਸ਼ੀਲ ਹਾਂ।

? ਆਪਣੇ ਉਦੇਸ਼ ਦੀ ਪੂਰਤੀ ਲਈ ਤੁਸੀਂ ਕੀ ਸਰਗਰਮੀਆਂ ਕਰਦੇ ਹੋ ।

• ਅਸੀਂ ਅੰਧ ਵਿਸ਼ਵਾਸ਼ਾਂ ਤੇ ਇਹਨਾਂ ਨੂੰ ਪੈਦਾ ਕਰਨ ਤੇ ਫੈਲਾਉਣ ਵਾਲਿਆਂ ਖਿਲਾਫ਼ ਲੋਕ ਚੇਤਨਾ ਲਈ ਕੰਮ ਕਰਦੇ ਹਾਂ । ਇਸ ਲਈ ਸਾਡੇ ਪਾਸ ਇੱਕ ਸੱਭਿਆਚਾਰਕ ਵਿੰਗ ਹੈ ਜਿਹੜਾ ਦੂਰ ਦੁਰਾਡੇ ਪਿੰਡਾਂ ਵਿੱਚ ਜਾ ਕੇ ਨਾਟਕਾਂ, ਲੋਕ ਗੀਤਾਂ ਤੇ ਸਕਿੱਟਾਂ ਰਾਹੀਂ ਸਾਡਾ ਸੰਦੇਸ਼ ਲੈ ਕੇ ਜਾਂਦਾ ਹੈ । ਅਸੀਂ ਕਰਾਮਾਤਾਂ ਦੇ ਪੋਲ ਖੋਲ੍ਹਣ ਲਈ ਆਪਣੇ ਪ੍ਰੋਗਰਾਮਾਂ ਵਿੱਚ ਇਨ੍ਹਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਸਪਸ਼ਟ ਕਰਦੇ ਹਾਂ। ਆਪਣੇ ਰਾਜ ਵਿੱਚ ਅਸੀਂ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਣ ਵਾਲੇ ਸੁਆਮੀਆਂ, ਜੋਤਸ਼ੀਆਂ ਤੇ ਤਾਂਤਰਿਕਾਂ ਖਿਲਾਫ਼ ਬਕਾਇਦਾ ਮੁਹਿੰਮ ਚਲਾਈ ਹੋਈ ਹੈ ।

? ਪ੍ਰਚਾਰ ਪਸਾਰ ਲਈ ਪ੍ਰੋਗਰਾਮਾਂ ਦਾ ਪ੍ਰਬੰਧ ਕਿਸ ਤਰ੍ਹਾਂ ਕਰਦੇ ਹੋ ।

• ਸਬੰਧਤ ਪਿੰਡ ਜਾ ਕੇ ਲੋਕਾਂ ਦੀ ਮੀਟਿੰਗ ਕਰਵਾਉਂਦੇ ਹਾਂ। ਆਪਣਾ ਉਦੇਸ਼ ਲੋਕਾਂ ਨਾਲ ਸਾਂਝਾ ਕਰਦੇ ਹਾਂ ਤੇ ਫਿਰ ਬਹੁਤ ਘੱਟ ਖਰਚੇ ਨਾਲ ਰਾਤ ਨੂੰ ਆਪਣਾ ਪ੍ਰੋਗਰਾਮ ਦਿੰਦੇ ਹਾਂ । ਸਾਡੇ ਪ੍ਰੋਗਰਾਮ ਹਮੇਸ਼ਾ ਸ਼ਾਮ ਨੂੰ ਹੁੰਦੇ ਹਨ ਤੇ ਦੇਰ ਰਾਤ ਤੱਕ ਚਲਦੇ ਹਨ । ਸਾਨੂੰ ਲੋਕਾਂ ਵਲੋਂ ਭਰਵਾਂ ਸਹਿਯੋਗ ਤੇ ਹੁੰਗਾਰਾ ਮਿਲਦਾ ਹੈ।

? ਜੋਤਸ਼ੀਆਂ, ਸਵਾਮੀਆਂ ਨਾਲ ਕਿਸ ਤਰ੍ਹਾਂ ਸਿੱਝਦੇ ਹੋ।

• ਅਸੀਂ ਉਹਨਾਂ ਨੂੰ ਆਪਣੀ ਕਰਾਮਾਤ ਨਾਲ ਕੁਝ ਕਰਕੇ ਵਿਖਾਉਣ ਲਈ ਚੈਲਿੰਜ ਕਰਦੇ ਹਾਂ । ਸਬੰਧਤ ਥਾਵਾਂ ਤੇ ਜਾ ਕੇ ਲੋਕਾਂ ਵਿਚ ਉਹਨਾਂ ਦੇ ਦੰਭ ਦਾ ਪਰਦਾ ਫਾਸ਼ ਕਰਦੇ ਹਾਂ । ਫੀਲਡ ਵਿੱਚ ਕੰਮ ਕਰਦਿਆਂ ਅਕਸਰ ਹੀ ਅਜਿਹੇ ਮਸਲਿਆਂ ਨਾਲ ਵਾਹ ਪੈਂਦਾ ਹੈ। ਪਿੰਡਾਂ ਵਿਚ ਲੋਕਾਂ ਨੂੰ ਭੂਤਾਂ ਪ੍ਰੇਤਾਂ ਦੇ ਨਾਂ ਲੁੱਟਣ ਵਾਲੇ ਅਨੇਕਾਂ ਮੰਤਰ ਗੜੂ (ਚੇਲੇ, ਬਾਬੇ) ਸਾਥੋਂ ਹਾਰ ਮੰਨ ਕੇ ਜਾਂਦੇ ਹਨ।

? ਇਸ ਤਰ੍ਹਾਂ ਦੀ ਕਿਸੇ ਵਿਸ਼ੇਸ਼ ਘਟਨਾ ਦਾ ਜ਼ਿਕਰ ਕਰਨਾ ਚਾਹੋਗੇ ।

• ਹਾਂ, ਜਰੂਰ । ਸਿਰਕਾਕੁਲਮ ਜ਼ਿਲ੍ਹੇ ਦੇ ਇੱਕ ਪਿੰਡ ਵਿੱਚ ਨੰਦੀਵਾੜ ਬਾਲਯੋਗੀ ਨਾਂ ਦੇ ਇੱਕ ਅਖੌਤੀ ਸਵਾਮੀ ਦੇ ਸ਼ਰਧਾਲੂਆਂ ਦਾ ਪ੍ਰਚਾਰ ਸੀ ਕਿ ਉਹ ਸਾਲ ਵਿਚ 364 ਦਿਨ ਕੁਝ ਖਾਂਦਾ ਪੀਂਦਾ ਨਹੀਂ, ਬੱਸ ਤਪੱਸਿਆ ਵਿੱਚ ਲੱਗਿਆ ਰਹਿੰਦਾ ਹੈ । ਉਹ ਸ਼ਿਵਰਾਤਰੀ ਵਾਲੇ ਦਿਨ ਹੀ (ਸਾਲ ਵਿੱਚ ਇੱਕ ਦਿਨ) ਮੰਦਰ ਤੋਂ ਬਾਹਰ ਆ ਕੇ ਕੁਝ ਖਾਂਦਾ ਪੀਂਦਾ ਹੈ। ਅਸੀਂ ਆਪਣੀ ਸੰਸਥਾ ਵਲੋਂ ਉਸ ਦੇ ਪਾਖੰਡ ਨੂੰ ਨੰਗਾ ਕਰਨ ਲਈ ਉਸ ਦੇ ਆਲੀਸ਼ਾਨ ਮੰਦਰ ਵਿੱਚ ਗਏ। ਮੰਦਰ ਨੂੰ ਬਾਹਰੋਂ ਤਾਲਾ ਲੱਗਾ ਹੋਇਆ ਸੀ। ਪ੍ਰੈੱਸ ਮੀਡੀਆ ਦੇ ਲੋਕ ਸਾਡੇ ਨਾਲ ਸਨ । ਅਸੀਂ ਉਸ ਮੰਦਰ ਦੀ ਖਿੜਕੀ ਰਾਹੀਂ ਵੇਖਿਆ ਕਿ ਉਹ ਅਰਾਮ ਨਾਲ ਸੁੱਤਾ ਹੋਇਆ ਸੀ । ਅੰਦਰ ਸਵਾਮੀ ਲਈ ਜੀਵਨ ਦੀ ਹਰ ਐਸ਼ੋ ਇਸ਼ਰਤ ਵਾਲਾ ਸਮਾਨ ਮੌਜੂਦ ਸੀ। ਇੱਥੋਂ ਤੱਕ ਕਿ ਉਥੇ ਸਿਗਰਟਾਂ ਦੇ ਅਨੇਕਾਂ ਪੈਕਟ ਵੀ ਪਏ ਸਨ। ਅਸੀਂ ਉਸ ਦੀ ਮੂਵੀ ਬਣਾਈ। ਜਦ ਬਾਲਯੋਗੀ ਨੂੰ ਸਾਡਾ ਪਤਾ ਲੱਗਾ ਤਾਂ ਉਹ ਮਿੰਨਤਾਂ ਤਰਲੇ ਕੱਢਣ ਲੱਗਾ। ਉਸ ਨੇ ਸਮਝਿਆ ਕਿ ਮੰਦਰ ਵਿੱਚ ਨਕਸਲੀ ਆ ਗਏ ਹਨ। ਉਹ ਡਰ ਗਿਆ । ਅਸੀਂ ਉਸ ਨੂੰ ਆਪਣੇ ਬਾਰੇ ਦੱਸਿਆ ਤੇ ਪੁੱਛਿਆ ਕਿ ਕੀ ਤੂੰ ਸੱਚਮੁੱਚ ਹੀ 364 ਦਿਨ ਕੁਝ ਨਹੀਂ ਖਾਂਦਾ ? ਉਸ ਬਾਲਯੋਗੀ ਨੇ ਸਾਨੂੰ ਲਿਖਤੀ ਮਾਫੀਨਾਮਾ ਦਿੱਤਾ ਤੇ ਮੰਨਿਆ ਕਿ ਅਜਿਹਾ ਕਰਨਾ ਤਾਂ ਉਸ ਦਾ ਪਾਖੰਡ ਹੈ । ਉਸ ਨੇ ਅੱਗੇ ਤੋਂ ਅਜਿਹਾ ਕਰਨ ਤੋਂ ਤੌਬਾ ਕੀਤੀ।

? ਤੁਹਾਡੇ ਰਾਜ ਵਿੱਚ ਅੰਧ-ਵਿਸ਼ਵਾਸ਼ਾਂ ਦੀ ਕੀ ਸਥਿਤੀ ਹੈ।

• ਜਿੱਥੇ ਅਨਪੜ੍ਹਤਾ ਤੇ ਅਗਿਆਨਤਾ ਹੋਵੇਗੀ ਉੱਥੇ ਅੰਧਵਿਸ਼ਵਾਸ ਤਾਂ ਲਾਜ਼ਮੀ ਹੋਣਗੇ । ਸਾਡੇ ਰਾਜ ਵਿੱਚ ਵੀ ਅਜਿਹਾ ਹੀ ਹੈ । ਲੋਕੀਂ ਗਰੀਬੀ ਤੇ ਅਗਿਆਨਤਾ ਕਰਕੇ ਅੰਧਵਿਸ਼ਵਾਸਾਂ ਦੇ ਚੱਕਰਵਿਊ ਵਿੱਚ ਫਸੇ ਹੋਏ ਹਨ।

? ਤੁਹਾਡੀ ਸੰਸਥਾ ਪਾਸ ਭੂਤ ਪ੍ਰੇਤਾਂ ਨਾਲ ਸਬੰਧਤ ਮਸਲੇ ਆਉਂਦੇ ਹਨ ।

• ਤੇਲਗੂ ਭਾਸ਼ਾ ਵਿੱਚ ਇਸ ਨੂੰ 'ਪੋਨੋਕਾਮ' ਆਖਦੇ ਹਨ। ਜਦ ਕੋਈ ਮਾਨਸਿਕ ਰੋਗੀ ਇਹ ਆਖਦਾ ਹੈ ਕਿ ਉਸ 'ਚ ਕੋਈ ਬਦ ਰੂਹ ਆ ਗਈ ਹੈ ਜਾਂ ਆਤਮਾ ਪ੍ਰਵੇਸ਼ ਕਰ ਗਈ ਹੈ । ਅਜਿਹੀ ਹਾਲਤ ਵਿੱਚ ਉਹ ਉੱਚੀ ਉੱਚੀ ਬੋਲਦਾ ਤੇ ਸਿਰ ਮਾਰਦਾ ਹੈ । ਅਜਿਹੇ ਰੋਗੀਆਂ ਨੂੰ ਠੀਕ ਕਰਨ ਦਾ ਦਾਅਵਾ ਕਰਨ ਵਾਲੇ 'ਮੰਤਰ ਗੜੂ' ਹੁੰਦੇ ਹਨ ਜਿਹੜੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਦੇ ਹਨ। ਪਰ ਅਸੀਂ ਆਪਣੀ ਸੰਸਥਾ ਵਲੋਂ ਅਜਿਹੇ ਲੋਕਾਂ ਨੂੰ ਗੱਲਬਾਤ ਜਾਂ ਡਾਕਟਰੀ ਇਲਾਜ ਰਾਹੀਂ ਠੀਕ ਕਰਦੇ ਹਾਂ।

? ਤੁਹਾਡੀ ਸੰਸਥਾ ਦਾ ਨਾਮ ਹੀ 'ਭਾਰਤ ਨਾਸਤਿਕ ਸਮਾਜ' ਹੈ । ਨਾਸਤਿਕ ਹੋਣ ਕਰਕੇ ਆਮ ਲੋਕਾਂ 'ਚ ਵਿਚਰਦਿਆਂ ਕੋਈ ਮੁਸ਼ਕਲ ਪੇਸ਼ ਨਹੀਂ ਆਉਂਦੀ ।

• ਅਸੀਂ ਨਾਸਤਿਕ ਲੋਕ ਰੱਬ ਦੀ ਹੋਂਦ ਤੋਂ ਇਨਕਾਰੀ ਹਾਂ ਪਰ ਕੋਈ ਬੁਰਾ ਕੰਮ ਤਾਂ ਨਹੀਂ ਕਰਦੇ । ਨਾਸਤਿਕ ਹੋਣਾ ਤਾਂ ਮਾਣ ਵਾਲੀ ਗੱਲ ਹੈ । ਅਸੀਂ ਲੋਕਾਂ ਨੂੰ ਪਿਆਰ ਕਰਦੇ ਹਾਂ, ਲੋਕਾਂ ਦੇ ਕੰਮ ਆਉਂਦੇ ਹਾਂ । ਸਾਨੂੰ ਲੋਕਾਂ ਵਲੋਂ ਪੂਰਾ ਸਹਿਯੋਗ ਮਿਲਦਾ ਹੈ । ਮਹਿਜ਼ ਨਾਸਤਿਕ ਹੋਣ ਕਰਕੇ ਸਾਨੂੰ ਕਦੇ ਕੋਈ ਸਮੱਸਿਆ ਨਹੀਂ ਆਈ ।

? ਤੁਹਾਡੀ ਸੰਸਥਾ ਦਾ ਮੈਂਬਰ ਬਨਣ ਲਈ ਨਾਸਤਿਕ ਹੋਣਾ ਲਾਜ਼ਮੀ ਸ਼ਰਤ ਹੈ ।

• ਬਿਨਾ ਸ਼ੱਕ, ਸਾਡੇ ਹਰ ਮੈਂਬਰ ਲਈ ਨਾਸਤਿਕ ਹੋਣਾ ਜਰੂਰੀ ਹੈ । ਇਸ ਤੋਂ ਇਲਾਵਾ ਅਸੀਂ ਮੈਂਬਰ ਬਨਾਉਣ ਤੋਂ ਪਹਿਲਾਂ ਵਿਅਕਤੀ ਦੀ ਪੜ੍ਹਾਈ ਲਿਖਾਈ, ਗਿਆਨ, ਰੁਚੀਆਂ ਤੇ ਸੁਸਾਇਟੀ ਨਾਲ ਸਬੰਧ ਵੀ ਵਾਚਦੇ ਹਾਂ । ਪੂਰੀ ਪਰਖ ਉਪਰੰਤ ਤਾਲੁਕਾ (ਤਹਿਸੀਲ) ਤੇ ਮੰਡਲ ਪੱਧਰ ਦੇ ਆਗੂਆਂ ਦੀ ਸਹਿਮਤੀ ਨਾਲ ਹੀ ਉਸ ਨੂੰ ਮੈਂਬਰਸ਼ਿਪ ਦਿੰਦੇ ਹਾਂ ।

? ਤੁਹਾਡੀ ਕੁੱਲ ਮੈਂਬਰਸ਼ਿਪ ਕਿੰਨੀ ਹੈ ।

• ਪੂਰੇ ਆਂਧਰਾ ਵਿੱਚ ਸਾਡੇ 5000 ਦੇ ਲਗਭਗ ਮੈਂਬਰ ਹਨ। 11 ਜ਼ਿਲ੍ਹਿਆਂ ਵਿੱਚ ਪਿੰਡ, ਤਹਿਸੀਲ, ਜਿਲ੍ਹਾ ਤੇ ਮੰਡਲ ਪੱਧਰ ਤੇ ਸਾਡੀਆਂ ਇਕਾਈਆਂ ਪੂਰੀ ਤਰ੍ਹਾਂ ਸਰਗਰਮ ਹਨ ।

? ਧਰਮ ਬਾਰੇ ਤੁਹਾਡਾ ਕੀ ਨਜ਼ਰੀਆ ਹੈ ।

• ਉਂਜ ਤਾਂ ਧਰਮ ਹਰੇਕ ਮਨੁੱਖ ਦਾ ਨਿੱਜੀ ਮਾਮਲਾ ਹੈ ਤੇ ਸੰਵਿਧਾਨ ਅਨੁਸਾਰ ਭਾਰਤ ਵਿੱਚ ਧਰਮ ਨਿਰਪੱਖ ਦੇਸ਼ ਹੈ । ਪਰ ਇੱਥੇ ਅਮਲ ਵਿੱਚ ਵੇਖਣ ਨੂੰ ਕੁਝ ਹੋਰ ਹੀ ਮਿਲਦਾ ਹੈ । ਸਰਕਾਰਾਂ ਕਿਸੀ ਇੱਕ ਧਰਮ ਲਈ ਕਰੋੜਾਂ ਰੁਪਏ ਅਜਾਈਂ ਖਰਚ ਕਰਦੀਆਂ ਹਨ ਜਿਸ ਨਾਲ ਲੋਕ ਭਲਾਈ ਦੇ ਅਨੇਕਾਂ ਕਾਰਜ ਕੀਤੇ ਜਾ ਸਕਦੇ ਹਨ । ਧਰਮ ਦੀ ਸਿਆਸਤ ਲਈ ਸ਼ਰੇਆਮ ਵਰਤੋਂ ਕੀਤੀ ਜਾਂਦੀ ਹੈ । ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਰਾਜਸੱਤਾ ਤੱਕ ਪਹੁੰਚਣ ਲਈ ਵਰਤਿਆ ਜਾਂਦਾ ਹੈ । ਉਂਜ ਧਰਮ ਦੇ ਅਮਲ ਨੂੰ ਆਪਾਂ ਸਾਰੇ ਜਾਣਦੇ ਹਾਂ । ਫਸਾਦਾਂ ਦੀ ਜੜ੍ਹ ਤੇ ਫ਼ਿਰਕੂ ਦੰਗਿਆਂ ਦਾ ਕਾਰਣ ਧਰਮ ਹੈ । ਅਸੀਂ ਭਾਰਤੀ ਨਾਸਤਿਕ ਸਮਾਜ ਵਲੋਂ ਜਿੱਥੇ ਲੋਕਾਂ ਨੂੰ ਧਰਮ ਦੀ ਥਾਂ ਮਾਨਵਤਾ ਨਾਲ ਜੋੜਨ ਲਈ ਯਤਨਸ਼ੀਲ ਹਾਂ ਉਥੇ ਧਰਮ ਦੀ ਸਿਆਸਤ ਲਈ ਵਰਤੋਂ ਦੇ ਸਖ਼ਤ ਖਿਲਾਫ਼ ਹਾਂ। ਸਾਡੀ ਮੰਗ ਹੈ ਕਿ ਧਰਮ ਦੇ ਨਾਂ ਤੇ ਖਰਚ ਕੀਤਾ ਜਾਣ ਵਾਲਾ ਕਰੋੜਾਂ ਰੁਪਿਆ ਮਾਨਵਤਾ ਦੇ ਹਿੱਤ ਵਿਚ ਵਰਤਿਆ ਜਾਵੇ ।

? ਜ਼ਾਤ ਪਾਤ ਤੇ ਧਰਮਾਂ ਦੀ ਵਲਗਣ ਤੋੜਨ ਲਈ ਹੋਰ ਕੀ ਕਾਰਜ ਕਰਦੇ ਹੋ ।

• ਅਸੀਂ 'ਨਵ ਧਰਮ ਪਿਲੇ ਵੇਦਿਕਾ' (ਅੰਤਰ ਜਾਤੀ ਵਿਆਹਾਂ) ਨੂੰ ਉਤਸ਼ਾਹਿਤ ਕਰਦੇ ਹਾਂ। ਇਹ ਵਿਆਹ ਧਾਰਮਿਕ ਰਸਮਾਂ ਤੋਂ ਵੀ ਬਿਲਕੁਲ ਮੁਕਤ ਹੁੰਦੇ ਹਨ। ਹੁਣ ਤੱਕ ਅਸੀਂ ਅਜਿਹੇ ਅਨੇਕਾਂ ਵਿਆਹ ਕਰਵਾ ਚੁੱਕੇ ਹਾਂ।

? ਧਾਰਮਿਕ ਸਮਾਗਮਾਂ ਵਿੱਚ ਕਿਸ ਤਰ੍ਹਾਂ ਜਾਂਦੇ ਹੋ ।

• ਜਦ ਕਿਸੇ ਰਿਸ਼ਤੇਦਾਰ ਜਾਂ ਮਿੱਤਰ ਦੇ ਵਿਆਹ ਜਾਣਾ ਹੋਵੇ ਤਾਂ ਜਰੂਰ ਜਾਈਦਾ ਹੈ ਪਰ ਧਾਰਮਿਕ ਰਸਮਾਂ ਵਿੱਚ ਸ਼ਮੂਲੀਅਤ ਨਹੀਂ ਕਰੀਦੀ । ਅਜਿਹੇ ਮੌਕਿਆਂ ਤੇ ਸ਼ਾਮਲ ਹੋਣਾ ਤਾਂ ਜਰੂਰੀ ਹੁੰਦਾ ਹੈ ਪਰ ਅਸੀਂ ਸਮਾਜ ਵਿੱਚ ਪ੍ਰਚੱਲਿਤ ਵੇਲਾ ਵਿਹਾ ਚੁੱਕੀਆਂ ਰਸਮਾਂ ਬਾਰੇ ਉਥੇ ਹਾਜਰ ਲੋਕਾਂ ਨਾਲ ਸੰਵਾਦ ਜਰੂਰ ਰਚਾਉਂਦੇ ਹਾਂ ।

? ਤੁਹਾਡੇ ਪ੍ਰਚਾਰ ਪ੍ਰਸਾਰ ਦਾ ਲੋਕਾਂ ਤੇ ਕਿਸ ਤਰਾਂ ਦਾ ਪ੍ਰਭਾਵ ਹੈ ।

• ਬਹੁਤ ਚੰਗਾ ਹੈ । ਲੋਕ ਸਾਡੇ ਨਾਲ ਜੁੜ ਰਹੇ ਹਨ ।

ਸਾਡੇ ਯਤਨਾਂ ਨੂੰ ਫਲ ਲੱਗ ਰਿਹਾ ਹੈ ਤੇ ਨਾਸਤਿਕਾਂ ਤੇ ਮਾਨਵਵਾਦੀਆਂ ਦੀ ਗਿਣਤੀ ਦਿਨੋਂ ਦਿਨ ਵਧ ਰਹੀ ਹੈ।

? ਤੁਹਾਨੂੰ ਆਪਣੇ ਮਿਸ਼ਨ ਲਈ ਕੰਮ ਕਰਦਿਆਂ ਕਿਹੜੀਆਂ ਮੁਸ਼ਕਲਾਂ ਆਉਂਦੀਆਂ ਹਨ ?

- ਇਹ ਕੰਮ ਹੀ ਮੁਸ਼ਕਲਾਂ ਭਰਿਆ ਹੈ । ਜਦ ਵਿਵੇਕਸ਼ੀਲ ਸਮਾਜ ਲਈ ਕੰਮ ਕਰਦੇ ਹਾਂ ਤਾਂ ਸਮੱਸਿਆਵਾਂ ਤਾਂ ਆਉਂਦੀਆਂ ਹੀ ਹਨ। ਫੀਲਡ ਵਿੱਚ ਕੰਮ ਕਰਦਿਆਂ ਕਈ ਵਾਰ ਆਰ.ਐੱਸ.ਐੱਸ. ਵਰਗੇ ਫ਼ਿਰਕੂ ਸੰਗਠਨਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਹੈ ਪਰ ਲੋਕਾਂ ਦੇ ਸਹਿਯੋਗ ਸਦਕਾ ਇਹ ਸਮੱਸਿਆ ਕਦੇ ਵੀ ਸਾਡੇ ਰਾਹ ਦਾ ਰੋੜਾ ਨਹੀਂ ਬਣੀ।

? ਤੁਹਾਡੇ ਸਾਰੇ ਮੈਂਬਰਾਂ ਦੇ ਪਹਿਨੀਆਂ ਕਾਲੇ ਰੰਗ ਦੀਆਂ ਸ਼ਰਟਾਂ ਕਿਸ ਗੱਲ ਦਾ ਪ੍ਰਤੀਕ ਹਨ ।

- ਇਹ ਧਰਮ, ਰੱਬ ਤੇ ਪੁਰਾਤਨ ਸੰਸਕਾਰਾਂ ਦੇ ਖਿਲਾਫ਼ ਬਗਾਵਤ ਦਾ ਚਿੰਨ੍ਹ ਹਨ । ਅਸੀਂ ਇਹ ਸ਼ਰਟਾਂ ਅਸੀਂ ਆਪਣੇ ਹਰ ਸਮਾਗਮ ਤੇ ਪਹਿਨਦੇ ਹਾਂ ।

? ਆਪਣੀ ਸੰਸਥਾ ਦੀ ਨਿਵੇਕਲੀ ਪਛਾਣ ਲਈ ਵੀ ਕੁਝ ਕਰਦੇ ਹੋ ।

- ਹਾਂ, ਅਸੀਂ ਆਪਸ 'ਚ ਮਿਲਦੇ ਸਮੇਂ, ਫ਼ੋਨ ਤੇ ਗੱਲ ਸ਼ੁਰੂ ਕਰਨ ਸਮੇਂ ਸਮਾਜਿਕ ਰਵਾਇਤਾਂ ਤੋਂ ਉਲਟ 'ਜੈ ਇਨਸਾਨ' ਬੋਲਦੇ ਹਾਂ । ਸਾਡੀ ਇੱਛਾ ਇਸ ਨੂੰ ਆਮ ਜੀਵਨ ਵਿੱਚ ਵੀ ਲਾਗੂ ਕਰਨ ਦੀ ਹੈ ।

? ਸੰਸਥਾ ਦੇ ਪ੍ਰਚਾਰ ਪ੍ਰਸਾਰ ਲਈ ਕੋਈ ਹੋਰ ਕਾਰਜ ।

- ਮੁੱਖ ਰੂਪ 'ਚ ਅਸੀਂ ਨਾਸਤਿਕ ਸਮਾਜ ਦੇ ਪ੍ਰਚਾਰ ਪਸਾਰ ਲਈ ਪ੍ਰੈੱਸ ਮੀਡੀਆ ਨੂੰ ਹੀ ਵਰਤਦੇ ਹਾਂ । ਆਪਣੇ ਮਿਸ਼ਨ ਦੀਆਂ ਪੁਸਤਕਾਂ ਵੀ ਹਨ। ਸਾਡਾ ਆਪਣਾ ਦੋ ਮਾਸਿਕ 'ਨਾਸਤਿਕ ਯੁਗਮ' ਮੈਗਜ਼ੀਨ ਵੀ ਹੈ ਜਿਹੜਾ 3000 ਦੀ ਗਿਣਤੀ ਵਿੱਚ ਛਪਦਾ ਹੈ।

? ਨਾਸਤਿਕਤਾ ਸਬੰਧੀ ਕਿਹੜਾ ਪ੍ਰਚਾਰ ਲੋਕਾਂ 'ਚ ਲਿਜਾਂਦੇ ਹੋ ।

- ਇਹ ਕਿ ਪ੍ਰਮਾਤਮਾ ਦੀ ਕੋਈ ਹੋਂਦ ਨਹੀਂ ਹੈ । ਇਸ ਲਈ ਇਸ ਕਲਪਿਤ ਨਾਂ ਤੋਂ ਆਪਣੇ ਜੀਵਨ ਵਿੱਚ ਕਿਸੇ ਸਮੱਸਿਆ ਦੇ ਹੱਲ ਦੀ ਕੋਈ ਆਸ ਰੱਖਣੀ ਫਜ਼ੂਲ ਹੈ । ਇਸ ਲਈ ਆਪਣੀਆਂ ਸਮੱਸਿਆਵਾਂ ਦੇ ਖ਼ਾਤਮੇ ਲਈ ਸਾਨੂੰ ਵਿਗਿਆਨਕ ਵਿਚਾਰਾਂ ਦੇ ਧਾਰਨੀ ਬਣ ਕੇ ਸੰਘਰਸ਼ ਦਾ ਰਸਤਾ ਅਖ਼ਤਿਆਰ ਕਰਨਾ ਚਾਹੀਦਾ ਹੈ ।

? ਕਿਸੇ ਰਾਜਨੀਤਕ ਪਾਰਟੀ ਨਾਲ ਕੋਈ ਸਬੰਧ ।

- ਸਾਡਾ ਕਿਸੇ ਵੀ ਰਾਜਨੀਤਕ ਪਾਰਟੀ ਨਾਲ ਕੋਈ ਸਬੰਧ ਨਹੀਂ । ਉਂਜ ਅਸੀਂ ਵਿਗਿਆਨਕ ਵਿਚਾਰਧਾਰਾ ਵਾਲੀ ਮਾਰਕਸਵਾਦੀ ਪਹੁੰਚ ਦੇ ਹਮਾਇਤੀ ਹਾਂ । ਅਸੀਂ ਆਪਣੀ ਸੰਸਥਾ ਵਲੋਂ ਵੋਟ ਸਿਆਸਤ ਦੀ ਹਮਾਇਤ ਨਹੀਂ ਕਰਦੇ।

? ਤੁਸੀਂ ਰਾਸ਼ਟਰੀ ਪੱਧਰ ਤੇ ਮਾਨਵ ਵਾਦੀਆਂ ਤੇ ਨਾਸਤਿਕਾਂ ਦਾ ਕੀ ਭਵਿੱਖ ਦੇਖਦੇ ਹੋ ।

- ਅੱਜ ਦੇ ਦੌਰ ਵਿਚ ਮਾਨਵਵਾਦੀ ਲੋਕ ਇੱਕ ਮੁੱਠ ਹੋ ਰਹੇ ਹਨ। ਇਹ ਇੱਕ ਚੰਗਾ ਉੱਦਮ ਹੈ । ਇਸ ਉੱਦਮ ਨਾਲ ਆਉਣ ਵਾਲੇ ਸਮੇਂ ਵਿਚ ਚੰਗੇ ਨਤੀਜੇ ਵੇਖਣ ਨੂੰ ਮਿਲਣਗੇ ।

? ਸਾਡੇ ਪਾਠਕਾਂ ਦੇ ਨਾਂ ਕੋਈ ਸੰਦੇਸ਼ ।

- ਆਪਣੇ ਮਿਸ਼ਨ ਵਿੱਚ ਸਿਦਕਦਿਲੀ ਨਾਲ ਡਟੇ ਰਹੋ । ਆਉਣ ਵਾਲਾ ਸਮਾਂ ਮਾਨਵਵਾਦੀਆਂ ਦਾ ਹੋਵੇਗਾ।

---

ਸੰਪਾਦਕੀ ਦਾ ਬਾਕੀ ਹਿੱਸਾ.....

ਅਲੱਗ ਥਲੱਗ ਹੋਣ ਦਾ ਡਰ, ਦੂਸਰਾ ਧਾਰਮਿਕ ਹਵਾਲਿਆਂ ਤੇ ਦਿੱਖ ਨਾਲ ਅਜਿਹੇ ਲੋਕਾਂ 'ਚ ਜਲਦੀ ਪ੍ਰਵਾਨ ਚੜ੍ਹਨ ਦੀ ਸੌਖੀ ਵਿਧੀ। ਅਜਿਹਾ ਉਦੋਂ ਵਾਪਰਦਾ ਹੈ ਜਦੋਂ ਬਾਬੇ ਨਾਨਕ ਦੁਆਰਾ ਹਰਿਦੁਆਰ ਵਿਚ ਬ੍ਰਾਹਮਣਾਂ ਅਤੇ ਮੱਕੇ ਵਿਚ ਮੌਲਵੀਆਂ ਨਾਲ ਸੰਵਾਦ ਦੀਆਂ ਉਦਾਹਰਣਾਂ ਦਿੱਤੀਆਂ ਗਈਆਂ। ਅਸੀਂ ਆਪਣੀ ਪਹਿਚਾਣ ਗਵਾ ਬੈਠੇ ਹਾਂ । ਇਹ ਪਾਰਦਰਸ਼ੀ ਲਾਇਨ ਆਫ ਕੰਟਰੋਲ ਹੈ । ਜਿਸ ਦੇ ਪਾਰ ਜਾਣੋਂ ਬਚਣਾ ਚਾਹੀਦਾ ਹੈ । ਬਿਨਾਂ ਸ਼ੱਕ ਅਸੀਂ ਆਪਣੇ ਵਿਰਸੇ ਅਤੇ ਧਰਮ ਵਿੱਚੋਂ ਦ੍ਰਿਸ਼ਟਾਂਤ ਲੈ ਸਕਦੇ ਹਾਂ ਪਰ ਅਜਿਹਾ ਕਰਦਿਆਂ ਇਹ ਪ੍ਰਭਾਵ ਨਹੀਂ ਲੈਣਾ ਚਾਹੀਦਾ ਕਿ ਅਸੀਂ ਉਸ ਧਰਮ ਦੀ ਲੋੜ ਅਤੇ ਵਾਜ਼ਬੀਅਤ ਦੇ ਹੱਕ ਵਿਚ ਭੁਗਤ ਰਹੇ ਹਾਂ । ਇਕੱਲੇ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸਾਂ ਦੇ ਖਿਲਾਫ ਕਈ ਡੇਰੇਦਾਰਾਂ ਨੇ ਬੋਲਣਾ ਸ਼ੁਰੂ ਕਰ ਦਿੱਤਾ ਹੈ । ਇੱਥੋਂ ਤੱਕ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਤਾਂ ਦੇਹਧਾਰੀ ਗੁਰੂਆਂ ਸੰਤਾਂ ਦੇ ਖਿਲਾਫ ਵੀ ਬੋਲਦੀ ਹੈ । ਪਰ ਇਹਨਾਂ ਚੋਂ ਕੋਈ ਵੀ ਇਹਨਾਂ ਦੇ ਮੂਲ ਵਿਚਾਰਵਾਦੀ ਫਲਸਫੇ ਦੇ ਖਿਲਾਫ ਨਹੀਂ ਬੋਲੇਗਾ । ਆਪਸੀ ਵਿਰੋਧਾਂ ਦੇ ਬਾਵਜੂਦ ਇਹ ਪਦਾਰਥਵਾਦੀ ਵਿਗਿਆਨਕ ਅਤੇ ਨਾਸਤਿਕ ਵਿਚਾਰਾਂ ਖਿਲਾਫ਼ ਇੱਕ-ਜੁੱਟ ਹਨ। ਇਸ ਵਿਚਾਰ ਚਰਚਾ 'ਚੋਂ ਇਹ ਤੱਦੀ ਉੱਭਰਦੀ ਹੈ ਕਿ ਵਿਚਾਰਵਾਦੀ ਫਲਸਫੇ 'ਚ ਬਿਨਾਂ ਕਿਸੇ ਕਿਸੇ ਟਕਰਾਅ ਦੇ ਧਰਮ ਪ੍ਰਤੀ ਸਾਡੀ ਪਹੁੰਚ ਕਿਸੇ ਅਵੇਸਲੇਪਣ ਦੀ ਪਹੁੰਚ ਨਹੀਂ । ਇਸ ਲਈ ਧਰਮ ਦੀ ਮਾਰ 'ਚ ਆਏ ਲੋਕਾਂ ਨਾਲ ਸੰਵਾਦ ਕਰਨ ਦੀਆਂ ਜੁਗਤਾਂ ਲੱਭਣ ਦੀਆਂ ਲਗਾਤਾਰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ।

* ਸੰਪਾਦਕ।





# ਇਤਿਹਾਸਕ ਪਦਾਰਥਵਾਦ:

ਹੇਮ ਰਾਜ ਸਟੈਨੋ

ਇਤਿਹਾਸ, ਮਨੁੱਖ ਦਾ ਅਤੀਤ ਹੈ। ਅਤੀਤ ਤੋਂ ਸਿੱਖਣਾ ਠੀਕ ਹੈ, ਅਤੀਤ 'ਚ ਰਹਿਣਾ ਗਲਤ। ਲੋਕਾਂ 'ਤੇ ਹਕੂਮਤ ਕਰਨ ਵਾਲੇ ਇਤਿਹਾਸ ਦੀ ਕਿੰਨੀ ਮਹੱਤਤਾ ਸਮਝਦੇ ਹਨ, ਇਸਦੀ ਪੁਸ਼ਟੀ ਲਈ ਆਪਾਂ ਔਰੰਗਜ਼ੇਬ ਦਾ ਕਥਨ ਲੈਂਦੇ ਹਾਂ। ਉਸਨੇ ਕਿਹਾ ਸੀ ਕਿ ਬਾਦਸ਼ਾਹ ਇਤਿਹਾਸ ਦੇ ਬਕਾਇਦਾ ਅਧਿਐਨ ਰਾਹੀਂ "ਰਾਜਾਂ ਦੇ ਆਰੰਭ, ਉਨ੍ਹਾਂ ਦੀ ਉੱਨਤੀ ਅਤੇ ਅਧੋਗਤੀ, ਘਟਨਾਵਾਂ, ਦੁਰਘਟਨਾਵਾਂ ਜਾਂ ਗਲਤੀਆਂ, ਜਿੰਨ੍ਹਾਂ ਕਰਕੇ ਵੱਡੀਆਂ ਤਬਦੀਲੀਆਂ ਅਤੇ ਬਲਵਾਨ ਕ੍ਰਾਂਤੀਆਂ ਹੋਂਦ ਵਿਚ ਆਈਆਂ ਹਨ, ਤੋਂ ਜਾਣੂ ਹੋਵੇ।" ਸੋ, ਸਮਾਜਕ-ਤਬਦੀਲੀ ਦੇ ਰਾਹ ਦੇ ਰਾਹੀ ਲਈ ਇਸ ਅਤੀਤ ਨੂੰ ਜਾਣਨ ਦੀ ਮਹੱਤਤਾ ਹੋਰ ਵੀ ਵਧ ਜਾਂਦੀ ਹੈ ਕਿਉਂਕਿ ਉਹ ਤਾਂ ਹੇਠਲੀ-ਉਤੇ ਕਰਨੀ ਚਾਹੁੰਦਾ ਹੈ।

ਇਤਿਹਾਸ ਕੀ ਹੁੰਦਾ ਹੈ? ਇਸ ਨੂੰ ਸਹੀ ਢੰਗ ਨਾਲ ਕਿਵੇਂ ਸਮਝਿਆ ਜਾਵੇ? ਆਓ ਫਿਰ ਇਨ੍ਹਾਂ ਸਵਾਲਾਂ ਨੂੰ ਛੂਹੀਏ।

ਇਤਿਹਾਸ ਕੀ ਹੈ? ਬੀਤੀਆਂ ਘਟਨਾਵਾਂ ਦਾ ਚਿੰਤਨ ਕਰਨਾ ਇਤਿਹਾਸ ਹੈ। ਆਓ ਫਿਰ ਇਤਿਹਾਸ ਨੂੰ ਸਮਝਣ ਲਈ ਆਪਾਂ ਆਪਣੀ ਗੱਲ ਸਮਾਜੀ ਹੋਂਦ ਦੇ ਆਧਾਰ ਤੋਂ ਤੋਰੀਏ।

***ਸਮਾਜੀ ਹੋਂਦ ਦਾ ਆਧਾਰ:***

ਆਮ ਤੌਰ 'ਤੇ ਸਮਾਜ ਨੂੰ ਜਾਂ ਤਾਂ ਖ਼ੂਨ ਦੇ ਰਿਸ਼ਤੇ ਸਮਝ ਲਿਆ ਜਾਂਦਾ ਹੈ ਜਾਂ ਫਿਰ ਦੂਸਰੀ ਵਸੋਂ ਨਾਲ ਕਿਸੇ ਮਨੁੱਖ ਦੇ ਕਾਇਮ ਹੋਏ ਰਿਸ਼ਤਿਆਂ ਨੂੰ ਵੀ ਇਸ ਵਿਚ ਸ਼ਾਮਲ ਕਰ ਲਿਆ ਜਾਂਦਾ ਹੈ। ਪਰ ਕੀ ਇਸ ਤਰ੍ਹਾਂ ਦੇ ਰਿਸ਼ਤੇ ਸਮਾਜ ਦੀ ਬੁਨਿਆਦ ਬਣਦੇ ਹਨ? ਨਹੀਂ। ਕਿਉਂ ਨਹੀਂ? ਜਾਨਵਰ ਜਗਤ ਵੱਲ ਤੱਕੋ। ਉਨ੍ਹਾਂ ਵਿਚ ਵੀ ਤਾਂ ਖ਼ੂਨ ਦੇ ਰਿਸ਼ਤੇ ਹੁੰਦੇ ਹਨ ਅਤੇ ਇਨ੍ਹਾਂ ਤੋਂ ਬਿਨਾ ਵੱਗ 'ਚ ਸ਼ਾਮਲ ਬਾਕੀ ਪਸ਼ੂਆਂ ਨਾਲ ਵੀ ਉਹ ਝੁੰਡ ਵਾਲੇ ਰਿਸ਼ਤੇ ਰਖਦੇ ਹੁੰਦੇ ਹਨ। ਫਿਰ ਵੀ ਜਾਨਵਰ ਜਗਤ ਦਾ ਆਪਣਾ ਕੋਈ ਸਮਾਜ ਨਹੀਂ ਹੁੰਦਾ। ਜਦੋਂ ਉਪਰੋਕਤ ਰਿਸ਼ਤੇ ਉਨ੍ਹਾਂ ਦੇ ਸਮਾਜ ਦੀ ਬੁਨਿਆਦ ਨਹੀਂ ਬਣ ਸਕਦੇ ਤਾਂ ਉਹੀ ਰਿਸ਼ਤੇ ਮਨੁੱਖੀ ਸਮਾਜ ਦੀ ਬੁਨਿਆਦ ਵੀ ਨਹੀਂ ਬਣ ਸਕਦੇ। ਕਿਉਂ ਨਹੀਂ ਬਣ ਸਕਦੇ? ਲਓ ਦੇਖੋ।

ਕੀ ਮਨੁੱਖ ਇਨ੍ਹਾਂ ਰਿਸ਼ਤਿਆਂ ਨਾਲ ਪੇਟ ਭਰ ਸਕਦਾ ਹੈ? ਕੀ ਉਹ ਇਨ੍ਹਾਂ ਰਿਸ਼ਤਿਆਂ ਨਾਲ ਆਪਣਾ ਤਨ ਢਕ ਸਕਦਾ ਹੈ? ਅਤੇ ਕੀ ਉਹ ਇਨ੍ਹਾਂ ਦੇ ਆਸਰੇ ਆਪਣਾ ਰਹਿਣ-ਵਸੇਰਾ ਬਣਾ ਸਕਦਾ ਹੈ? ਤਿੰਨੇ ਹੀ ਸਵਾਲਾਂ ਦਾ ਜਵਾਬ ਨਹੀਂ ਵਿਚ ਹੈ। ਪਸ਼ੂਆਂ ਦਾ ਸਮਾਜ ਨਹੀਂ ਬਣਦਾ, ਕਿਉਂਕਿ ਉਹ ਕਿਰਤ ਨਹੀਂ ਕਰ ਸਕਦੇ। ਬਸ, ਮਨੁੱਖੀ-ਸਮਾਜ ਇਸ ਲਈ ਬਣਦਾ ਹੈ ਕਿ ਮਨੁੱਖ ਕਿਰਤ ਕਰਕੇ ਕੁੱਝ ਪੈਦਾ ਕਰ ਸਕਦਾ ਹੈ। ਤਾਂਹੀਓਂ ਮਨੁੱਖ ਸਮਾਜਕ-ਪ੍ਰਾਣੀ ਹੈ।

ਸੋ ਕਿਸੇ ਵੀ ਮਨੁੱਖੀ ਸਮਾਜੀ ਹੋਂਦ ਦਾ ਆਧਾਰ ਇਹ ਬੁਨਿਆਦੀ ਸ਼ਰਤ ਬਣ ਜਾਂਦੀ ਹੈ ਕਿ ਉਹ ਖਾਣਾ, ਕੱਪੜਾ ਅਤੇ ਵਸੇਬਾ ਬਣਾਉਣ ਲਈ ਪਦਾਰਥਕ ਦੌਲਤ ਪੈਦਾ ਕਰੇ। ਪਰ ਇਹ ਪਦਾਰਥਕ ਦੌਲਤ ਕਿਵੇਂ ਪੈਦਾ ਹੋਊ? ਕੰਮ ਕਰਕੇ। ਬਸ, ਇਹ ਕੰਮ ਹੀ "ਕਿਰਤ" ਕਹਿਲਾਉਂਦੀ ਹੈ। ਕਿਰਤ ਦਾ ਦੂਸਰਾ ਨਾਮ "ਪੈਦਾਵਾਰੀ ਸਰਗਰਮੀ" ਹੈ। ਕਿਰਤ ਹੋਊ ਕਿੱਥੇ? ਜ਼ਮੀਨ, ਖਾਣਾਂ ਆਦਿ ਵਿਚ। ਹੋਊ ਕਾਹਦੇ ਨਾਲ? ਸੰਦਾਂ ਨਾਲ- ਸੰਦ ਭਾਵੇਂ ਕਹੀ-ਕੁਹਾੜੀ ਹੋਵੇ ਤੇ ਭਾਵੇਂ ਵੱਡੀ ਤੋਂ ਵੱਡੀ ਮਸ਼ੀਨਰੀ। ਇਹ ਸੰਦ ਅਤੇ ਜ਼ਮੀਨ ਰਲ ਕੇ ਕੀ ਬਣੇ? ਕਿਰਤ ਦੇ ਸਾਧਨ। ਇਹੀ ਪੈਦਾਵਾਰੀ ਸਾਧਨ ਕਹਾਉਂਦੇ ਹਨ। ਹੁਣ ਅੱਗੇ ......ਫਰਜ਼ ਕਰੋ, ਸਰਮਾਏਦਾਰ ਕਿਸੇ ਕਾਰਖਾਨੇ ਦਾ ਮਾਲਕ ਹੈ ਤਾਂ ਉਹ ਕੱਚਾ ਮਾਲ ਖਰੀਦਦਾ ਹੈ, ਮਜ਼ਦੂਰ ਰੱਖਦਾ ਹੈ, ਕੰਮ-ਕਾਰ ਦੀ ਨਿਗਰਾਨੀ ਰੱਖਣ ਲਈ ਅਤੇ ਰੁਕਾਵਟ ਦੂਰ ਕਰਨ ਲਈ ਫੋਰਮੈਨ, ਲਿਖਤ-ਪੜ੍ਹਤ ਕਰਨ ਲਈ ਅਕਾਊਂਟੈਂਟ ਆਦਿ ਦਾ ਪ੍ਰਬੰਧ ਅਤੇ ਇਸੇ ਤਰ੍ਹਾਂ ਦਾ ਹੋਰ ਬਹੁਤ ਕੁੱਝ ਕਰਦਾ ਹੈ। ਫਿਰ ਜਿਹੜੀ ਪੈਦਾਵਾਰ ਹੁੰਦੀ ਹੈ ਉਸਨੂੰ ਮੰਡੀ 'ਚ ਲਿਜਾਂਦਾ ਹੈ ਤੇ ਉਸਦੀ ਵੇਚ-ਵੱਟਤ ਕਰਦਾ ਹੈ-ਮੁਨਾਫਾ ਹੋਵੇ ਜਾਂ ਹਾਨੀ, ਇਹ ਵੱਖਰੀ ਗੱਲ ਹੈ।

ਹੋਰ ਅੱਗੇ। ਉਹ ਆਪਣੇ ਕਾਰਖਾਨੇ ਵਿਚ ਕੰਮ ਕਰਨ ਵਾਲਿਆਂ ਨੂੰ ਨਕਦ ਅਦਾਇਗੀ ਦੇ ਰੂਪ ਵਿਚ ਉਜਰਤ ਦਿੰਦਾ ਹੈ, ਕੱਚਾ ਮਾਲ ਖਰੀਦਦਾ ਹੈ ਅਤੇ ਪੈਦਾ ਕੀਤਾ ਮਾਲ ਵੇਚਣ ਲਈ ਮੰਡੀ ਵਿਚ ਜਾਂਦਾ ਹੈ। ਇਸ ਸਾਰਾ ਕੁੱਝ ਨੋਟ ਕਰਨ ਦਾ ਭਾਵ ਇਹ ਹੈ ਕਿ ਪਦਾਰਥਕ ਦੌਲਤ ਪੈਦਾ ਕਰਨ ਲਈ ਪੈਦਾਵਾਰ ਕਰਨ ਦਾ ਕੋਈ ਨਾ ਕੋਈ ਢੰਗ ਅਪਣਾਉਣਾ ਪੈਂਦਾ ਹੈ। ਇਸ ਪੈਦਾਵਾਰੀ ਢੰਗ ਵਿਚ ਲੋਕਾਂ ਦੇ ਆਪਸੀ ਰਿਸ਼ਤੇ (ਕਿਰਤ ਦੇ ਸਬੰਧ) ਬਣਦੇ ਹਨ-ਮਿਸਾਲ ਲਈ ਕਾਰਖਾਨੇਦਾਰ ਦੇ ਬਾਕੀ ਕੰਮ ਕਰਨ ਵਾਲਿਆਂ ਨਾਲ ਇਹੀ (ਕਿਰਤ) ਸਬੰਧ ਹੁੰਦੇ ਹਨ ਨਾ ਕਿ ਖ਼ੂਨ ਦੇ ਰਿਸ਼ਤੇ ਜਾਂ ਕੋਈ ਸਮਾਜਕ ਰਿਸ਼ਤੇ। ਪਰ ਇਹ ਰਿਸ਼ਤੇ ਹੀ ਕਿਉਂ ਤਹਿ ਹੋਏ? ਕਿਉਂਕਿ ਪੈਦਾਵਾਰੀ ਸਾਧਨਾਂ (ਇੱਥੇ ਕਾਰਖਾਨੇ ਅਤੇ ਮਸ਼ੀਨਾਂ ਆਦਿ) ਦੀ ਮਾਲਕੀ ਸਰਮਾਏਦਾਰ ਕੋਲ ਹੈ। ਇਸੇ ਲਈ ਇਹ ਹੱਕ ਵੀ ਸਰਮਾਏਦਾਰ ਕੋਲ ਹੈ ਕਿ ਪੈਦਾਵਾਰ ਕਿਹੋ ਜਿਹੀ ਹੋਵੇ, ਕਿੰਨੀ ਹੋਵੇ ਤੇ ਅੱਗੇ ਇਸਦੀ ਵੰਡ ਕਿਵੇਂ ਹੋਵੇ।

ਸਿੱਟਾ ਇਹ ਕਿ ਹਰ ਸਮਾਜ ਦਾ ਪਦਾਰਥਕ ਜੀਵਨ ਇਸ ਨੁਕਤੇ ਤੋਂ ਚਾਲੂ ਹੁੰਦਾ ਹੈ ਕਿ ਲੋਕ ਪੈਦਾਵਾਰ ਕਰਨ ਲਈ ਸਰਗਰਮੀ ਕਰਦੇ ਹੋਏ ਕੋਈ ਨਾ ਕੋਈ (ਪੈਦਾਵਾਰੀ) ਢੰਗ (Mode of Production) ਅਪਣਾਉਂਦੇ ਹਨ। ਇਸ ਢੰਗ 'ਤੇ ਆਧਾਰਤ ਹੀ ਉਹਨਾਂ ਵਿਚਕਾਰ ਜੋ (ਕਿਰਤ) ਸਬੰਧ ਬਣਦੇ ਹਨ, ਉਹ ਪੈਦਾਵਾਰੀ ਸਾਧਨਾਂ ਦੀ ਮਲਕੀਅਤ ਦੇ

ਅਨੁਸਾਰੀ ਹੁੰਦੇ ਹਨ। ਇਸ ਦੁਆਲੇ ਅਤੇ ਇਸਦੇ ਬਦਲ ਜਾਣ ਨਾਲ ਕਿਵੇਂ ਬਾਕੀ ਸਮਾਜੀ ਜੀਵਨ ਦਾ ਸਾਰਾ ਕੁੱਝ ਬਣਦਾ-ਬਦਲਦਾ ਰਹਿੰਦਾ ਹੈ, ਇਹ ਅੱਗੇ ਦੇਖਾਂਗੇ। ਪਹਿਲਾਂ ਆਪਾਂ ਸਮਾਜੀ ਹੋਂਦ ਤੇ ਸਮਾਜੀ ਚੇਤਨਤਾ ਦੇ ਸਬੰਧ ਬਾਰੇ ਗੱਲ ਕਰ ਲਈਏ।

***ਸਮਾਜੀ ਹੋਂਦ ਤੇ ਸਮਾਜੀ ਚੇਤਨਤਾ ਦਾ ਸਬੰਧ:***

ਹੁਣ ਜ਼ਰਾ ਇਹ ਕਲਪਨਾ ਵੀ ਕਰੋ ਕਿ ਕਿਸੇ ਸਮਾਜ ਦੀ ਹੋਂਦ ਹੀ ਨਾ ਹੋਵੇ ਤਾਂ ਉਨ੍ਹਾਂ ਦੀਆਂ ਕੋਈ ਰਾਜਸੀ ਸੰਸਥਾਵਾਂ ਹੋਣਗੀਆਂ? ਕਾਨੂੰਨ ਹੋਣਗੇ? ਵਿਗਿਆਨਕ ਕਾਢਾਂ ਹੋਣਗੀਆਂ? ਕਲਾ ਜਾਂ ਹੋਰ ਸੁਹਜਾਤਮਕ ਵਿਚਾਰ ਹੋਣਗੇ? ਕੋਈ ਧਰਮੀ ਵਿਚਾਰ ਹੋਣਗੇ? ਕੋਈ ਦਾਰਸ਼ਨਿਕ ਵਿਚਾਰ ਹੋਣਗੇ? ਗੱਲ ਕੀ, ਕਿਸੇ ਵੀ ਕਿਸਮ ਦੀ ਵਿਚਾਰਧਾਰਾ ਹੋਵੇਗੀ? ਸਾਰੇ ਸਵਾਲਾਂ ਦਾ ਜਵਾਬ ਇੱਕੋ ਸ਼ਬਦ 'ਚ ਹੈ - ਨਹੀਂ। ਤੇ ਇਹ ਸਾਰਾ ਕੁੱਝ ਕੀ ਹੈ? ਇਹੀ ਸਮਾਜਕ ਚੇਤਨਤਾ ਹੈ, ਜੋ ਸਮਾਜੀ ਹੋਂਦ ਤੋਂ ਵਗੈਰ ਹੋ ਹੀ ਨਹੀਂ ਸਕਦੀ। ਫਿਰ ਨਤੀਜਾ ਕੀ ਬਣਿਆ? ਇਹੀ ਕਿ ਸਮਾਜੀ ਹੋਂਦ ਮੂਲਿਕ (ਪਹਿਲਾਂ) ਹੈ ਅਤੇ ਸਮਾਜਕ ਚੇਤਨਤਾ ਦੂਜੈਲੀ (ਦੂਜੇ ਨੰਬਰ ਵਾਲੀ) ਹੈ।

ਹੁਣ ਆਪਾਂ ਪਿਛਲੇ ਪ੍ਰਸੰਗ ਨਾਲ ਆਪਣੀ ਗੱਲ ਜੋੜਦੇ ਹਾਂ ਕਿ ਪੈਦਾਵਾਰੀ ਢੰਗ 'ਤੇ ਆਧਾਰਤ ਹੀ ਲੋਕਾਂ ਵਿਚਕਾਰ ਜੋ ਕਿਰਤ ਸਬੰਧ ਬਣਦੇ ਹਨ ਉਸਦੇ ਬਦਲ ਜਾਣ ਨਾਲ ਕਿਵੇਂ ਬਾਕੀ ਸਮਾਜੀ-ਸਿਆਸੀ ਜੀਵਨ ਦਾ ਸਾਰਾ ਕੁੱਝ ਬਣਦਾ-ਬਦਲਦਾ ਰਹਿੰਦਾ ਹੈ ਭਾਵ ਸਾਰੀਆਂ ਰਾਜਸੀ ਸੰਸਥਾਵਾਂ, ਕਾਨੂੰਨੀ ਸੰਕਲਪ, ਕਲਾ, ਧਰਮ, ਦਰਸ਼ਨ, ਗੱਲ ਕੀ ਹਰ ਕਿਸਮ ਦੀ ਵਿਚਾਰਧਾਰਾ ਵੀ ਉਸੇ ਤਰ੍ਹਾਂ ਬਣਦੀ-ਬਦਲਦੀ ਜਾਂਦੀ ਹੈ? ਆਓ ਇਸ ਨੂੰ ਸਮਝਣ ਲਈ ਆਪਾਂ ਇਤਿਹਾਸ ਵਿਚੋਂ ਕੁੱਝ ਸਮਾਜਾਂ ਦੀਆਂ ਤੰਦਾਂ ਫੜੀਏ, ਨਿਖੇੜੀਏ ਤੇ ਨਿਖੇਰੀਏ।

***ਮੁਢਲਾ ਮਨੁੱਖੀ ਸਮਾਜ:***

ਮੁਢਲੇ ਮਨੁੱਖੀ ਦੌਰ 'ਚ ਮਾਨਵ-ਜਾਤੀ ਗਰੋਹਾਂ ਦੇ ਰੂਪ ਵਿਚ ਰਹਿੰਦੀ ਸੀ। ਮਨੁੱਖ ਸਿਰਫ ਕੁਦਰਤ ਵੱਲੋਂ ਮੁਹੱਈਆ ਕੀਤੇ ਸਾਧਨਾਂ 'ਤੇ ਹੀ ਨਿਰਭਰ ਸੀ-ਖੁਰਾਕ ਲਈ ਵੀ ਤੇ ਰਹਿਣ-ਵਸੇਰਿਆਂ ਲਈ ਵੀ। ਪਰ ਗੱਲ ਇਹ ਨਹੀਂ ਕਿ ਉਦੋਂ ਮਨੁੱਖ ਕੋਈ ਕਿਰਤ ਨਹੀਂ ਕਰਦਾ ਸੀ। ਖਾਧ-ਖੁਰਾਕ ਲਈ ਪੱਥਰਾਂ ਨਾਲ ਫਲ ਝਾੜਣੇ ਆਦਿ ਕਿਰਤ ਹੀ ਸੀ। ਗਰੋਹਾਂ ਵਿਚ ਰਹਿ ਰਹੇ ਮਨੁੱਖਾਂ ਦੇ ਉਸ ਰੂਪ ਨੂੰ ਗਣ ਕਿਹਾ ਜਾਂਦਾ ਹੈ। ਗਣ ਦੇ ਸਮੁੱਚੇ ਔਰਤ ਅਤੇ ਮਰਦ ਆਪਸ ਵਿਚ ਸਰੀਰਕ ਸਬੰਧ ਰਖਦੇ। ਸਾਰੀਆਂ ਔਰਤਾਂ ਅਤੇ ਸਾਰੇ ਮਰਦ ਪਤੀ-ਪਤਨੀਆਂ ਬਣ ਸਕਦੇ ਸਨ। ਕਿਉਂਕਿ ਔਰਤ ਦੇ ਪੇਟ 'ਚੋਂ ਜਨਮ ਲਏ ਬੱਚੇ ਦੀ ਸ਼ਨਾਖਤ ਕਰ ਸਕਣਾ ਅਸੰਭਵ ਸੀ, ਇਸ ਲਈ ਗਣ ਬਜ਼ੁਰਗ ਔਰਤ ਦੇ ਨਾਮ 'ਤੇ ਹੀ ਚਲਦਾ, ਜਿਸਨੂੰ ਔਰਤ-ਪ੍ਰਧਾਨ ਸਮਾਜ ਕਿਹਾ ਜਾਂਦਾ ਹੈ। ਉਦੋਂ ਤਾਂ ਮਨੁੱਖ ਜਾਤੀ ਨੂੰ ਇਹ ਵੀ ਪਤਾ ਨਹੀਂ ਸੀ ਕਿ ਬੱਚੇ ਨੂੰ ਜਨਮ ਦੇਣ ਵਿਚ ਮਰਦ ਦੀ ਵੀ ਕੋਈ ਭੂਮਿਕਾ ਹੁੰਦੀ ਹੈ। ਇਸ ਲਈ ਮਨੁੱਖ ਨੇ ਆਪਣੀ ਕਲਪਨਾ ਵਿਚ ਕਲਪਿਆ ਕਿ ਇਹ ਮਨੁੱਖੀ ਪ੍ਰਾਣੀ ਨੂੰ ਜਨਮ ਦੇਣ ਅਤੇ ਕਿਸੇ ਵੀ ਆਫਤ ਤੋਂ ਬਚਾ ਕਰਨ ਜਾਂ ਚੰਗਾ ਵੇਲਾ ਲਿਆਉਣਾ ਕਿਸੇ ਨਾ ਕਿਸੇ ਦੇਵੀ ਦੀ ਸ਼ਕਤੀ ਦੇ ਹੱਥ-ਵੱਸ ਹੈ। ਇਸ ਨੂੰ ਹੀ ਆਪਣੇ ਰਸਮੋ-ਰਿਵਾਜ 'ਚ ਢਾਲਕੇ ਦੇਵੀ-ਪੂਜਾ ਸ਼ੁਰੂ ਕੀਤੀ ਜੋ ਸੰਸਾਰ-ਭਰ 'ਚ ਚਾਲੂ ਰਹਿਣ ਦਾ ਇਤਿਹਾਸਕਾਰਾਂ ਵੱਲੋਂ ਜ਼ਿਕਰ ਹੈ। ਇੱਥੋਂ ਇਹੀ ਸਿੱਟਾ ਨਿਕਲਦਾ ਹੈ ਕਿ ਉਦੋਂ ਜਿੰਨਾ ਕਿਰਤ ਦਾ ਪੱਧਰ ਨੀਵਾਂ ਸੀ ਉਨੀਂ ਹੀ ਮਨੁੱਖੀ ਸਮਾਜ ਦੀ ਚੇਤਨਤਾ ਦਾ ਪੱਧਰ ਨੀਵਾਂ ਸੀ।

ਉਦੋਂ ਸਾਧਨਾਂ 'ਤੇ ਕਿਸੇ ਦੀ ਨਿੱਜੀ ਮਲਕੀਅਤ ਨਾ ਹੋਣ ਅਤੇ ਕੰਮ ਵੀ ਗਰੋਹ ਦੇ ਸਾਰੇ ਮੈਂਬਰ ਮਿਲ ਕੇ ਕਰਦੇ ਹੋਣ ਕਰਕੇ ਇਸ ਤੋਂ ਪ੍ਰਾਪਤ ਹੋਇਆ ਫਲ ਵੀ ਸਾਂਝਾ ਸੀ। ਸੋ ਪੈਦਾਵਾਰੀ ਸਾਧਨਾਂ ਦੀ ਮਲਕੀਅਤ ਸਾਂਝੀ ਹੋਣ ਕਰਕੇ ਅਤੇ ਕਿਰਤ ਦੀ ਕੋਈ ਵੰਡ ਨਾ ਹੋਣ ਕਰਕੇ ਸਾਰੇ ਬਰਾਬਰ ਸਨ। ਇਹ ਮੁਢਲਾ ਬਰਾਬਰੀ ਵਾਲਾ ਮਨੁੱਖੀ ਸਮਾਜਕ-ਭਾਈਚਾਰਾ (ਕਮਿਊਨ) ਸੀ। ਪਰ ਬਰਾਬਰੀ ਦਾ ਸੰਕਲਪ ਕੋਈ ਸੁਚੇਤ ਰੂਪ ਵਿਚ ਨਹੀਂ ਸੀ। ਅਸਲ 'ਚ ਉਦੋਂ ਮਨੁੱਖ ਬਰਾਬਰੀ ਅਤੇ ਨਾ-ਬਰਾਬਰੀ ਤੋਂ ਅਣਜਾਣ ਸੀ।

ਇਸ ਬਰਾਬਰਤਾ ਵਾਲੇ ਸਮਾਜ 'ਚ ਤਰੇੜ ਕਿੱਥੋਂ ਸ਼ੁਰੂ ਹੋਈ। ਕਿਉਂਕਿ ਔਰਤਾਂ ਬਾਹਰਲਾ ਕੰਮ ਸਦਾ ਸਦਾ ਲਈ ਨਹੀਂ ਕਰ ਸਕਦੀਆਂ ਉਦਾਹਰਣ ਵਜੋਂ ਗਰਭ ਦੇ ਸਮੇਂ ਦੌਰਾਨ ਅਤੇ ਬੱਚੇ ਨੂੰ ਜਨਮ ਦੇਣ ਤੋਂ ਬਾਅਦ ਕੁੱਝ ਸਮੇਂ ਲਈ। ਇਸ ਲਈ ਔਰਤਾਂ ਅਤੇ ਮਰਦਾਂ ਦਰਮਿਆਨ ਕਿਰਤ ਦੀ ਵੰਡ ਪਹਿਲ-ਪਲੇਠੇ ਇਸ ਕੁਦਰਤੀ ਕਾਰਨ ਸ਼ੁਰੂ ਹੋ ਗਈ, ਦੋ ਦਿਸ਼ਾਵਾਂ ਤਹਿ ਹੋ ਗਈਆਂ। ਔਰਤਾਂ ਘਰੇ ਰਹਿਕੇ ਕੰਮ ਕਰਨ ਵਾਲੀਆਂ ਅਤੇ ਮਰਦ ਬਾਹਰਲੇ ਕੰਮ ਕਰਨ ਵਾਲੇ।

ਇਸ ਤੋਂ ਅੱਗੇ। ਮੀਟ ਤੇ ਦੁੱਧ ਲਈ ਮਨੁੱਖ ਨੇ ਪਸ਼ੂ ਪਾਲਣੇ ਸ਼ੁਰੂ ਕੀਤੇ। ਇਸ ਲਈ ਮਰਦ, ਚਰਵਾਹਿਆਂ ਦਾ ਕੰਮ ਕਰਨ ਲੱਗੇ। ਮਨੁੱਖ ਅੱਡ-ਅੱਡ ਥਾਵਾਂ ਵੱਲ ਖਿੱਲਰਦੇ ਗਏ ਅਤੇ ਜਿੱਥੇ ਮਰਦ-ਔਰਤ ਰਹਿੰਦੇ ਉਹ ਇਕ ਗਰੁੱਪ ਵਜੋਂ ਰਹਿੰਦੇ। ਸਮਾਜ ਦੇ ਇਸ ਰੂਪ ਨੂੰ ਵੀ ਗਣ (Gen) ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਗਣ ਇਕ ਭਾਈਚਾਰਾ ਸੀ। ਇਸ ਤੋਂ ਅੱਗੇ ਗਣ ਮਿਲਕੇ ਕਬੀਲੇ ਬਣਦੇ ਗਏ। ਗਣ ਜਿਵੇਂ ਤਹਿਸੀਲ ਹੋਣ ਤੇ ਕਬੀਲਾ ਜਿਵੇਂ ਜ਼ਿਲਾ। ਕਬੀਲੇ ਦਾ ਮੁਖੀ ਕੋਈ ਮਰਦ ਜਾਂ ਔਰਤ ਹੋ ਸਕਦਾ ਸੀ ਜੋ ਇਕ ਤਰ੍ਹਾਂ ਦਾ ਕਬੀਲੇ ਦੀ ਕਬੀਲਦਾਰੀ ਸਾਂਭਣ ਵਾਲਾ ਇਕ ਪ੍ਰਬੰਧਕ ਹੁੰਦਾ ਸੀ।

ਮਨੁੱਖ ਲਈ ਪਸ਼ੂ ਹੀ ਸਭ ਤੋਂ ਵੱਡਾ ਧਨ ਸਨ। ਇਸ ਵਿਚ ਗਊਆਂ ਦਾ ਸਭ ਤੋਂ ਮਹੱਤਵਪੂਰਨ ਸਥਾਨ ਸੀ। ਜਿੰਨੀਆ ਜ਼ਿਆਦਾ ਗਊਆਂ , ਉਨਾ ਹੀ ਵੱਡਾ ਧਨਵਾਨ। ਇਸ ਧਨਵਾਨ ਨੂੰ ਗੋਮਤ (gomat) ਕਿਹਾ ਜਾਂਦਾ। ਇਸ ਲਈ ਪਹਿਲੋ-ਪਹਿਲ ਗਊਆਂ ਖੋਹਣ ਲਈ ਲੜਾਈਆਂ ਹੋਣ



ਲੱਗੀਆਂ। ਇਨ੍ਹਾਂ ਲੜਾਈਆਂ ਦਾ ਨਾਮ ਵੀ ਗਵਿਸ਼ਤੀ (gavishti) ,ਜਿਸਦੇ ਸ਼ਾਬਦਿਕ ਅਰਥ ਹਨ 'ਗਊਆਂ ਲਈ ਤਲਾਸ਼' ਪਿਆ। ਲੜਾਈਆਂ ਦੇ ਹੋਰ ਨਾਮ ਵੀ ਗਊ ਦੇ ਸੰਕੇਤ ਵਾਲੇ ਸਨ। ਇਨ੍ਹਾਂ ਲੜਾਈਆਂ ਦੌਰਾਨ ਇਕ ਕਬੀਲਾ ਦੂਸਰੇ ਨੂੰ ਜਾਂ ਤਾਂ ਭਜਾ ਦਿੰਦਾ ਜਾਂ ਮਾਰਕੇ ਉਸਦੇ ਪਸ਼ੂ-ਧਨ 'ਤੇ ਕਬਜ਼ਾ ਕਰ ਲੈਂਦਾ। ਪਰ ਇਹ ਪਸ਼ੂ-ਧਨ ਸਾਰੇ ਕਬੀਲੇ ਦੀ ਸਾਂਝੀ ਮਲਕੀਅਤ ਹੁੰਦਾ ਸੀ। ਇਸ ਤੋਂ ਛੁੱਟ, ਜਿਹੜੇ ਗਵਾਲੇ ਇਕੋ ਵਾੜੇ 'ਚ ਗਊਆਂ ਰਖਦੇ ਸਨ ਉਹ ਇਕੋ ਗੋਤ (gotar) ਦੇ ਨਾਮ ਨਾਲ ਜਾਣੇ ਜਾਂਦੇ ਸਨ।

ਪਰ ਪਸ਼ੂਆਂ ਲਈ ਚਰਗਾਹਾਂ ਸਦਾ ਖੁਰਾਕ ਪ੍ਰਦਾਨ ਨਾ ਕਰਦੀਆਂ। ਇਸ ਲਈ ਮਨੁੱਖ ਲਈ ਉਨ੍ਹਾਂ ਦੇ ਚਾਰੇ ਦਾ ਪ੍ਰਬੰਧ ਕਰਨ ਦੀ ਲੋੜ ਬਣ ਗਈ। ਇੱਥੋਂ ਖੇਤੀ ਦਾ ਧੰਦਾ ਸ਼ੁਰੂ ਹੋਇਆ। ਇਸਨੇ ਮਨੁੱਖ ਨੂੰ ਇਕ ਟਿਕਾਣੇ ਤੇ ਟਿਕਣ ਲਈ ਮਜ਼ਬੂਰ ਕੀਤਾ।

ਇਸ ਸਾਰੇ ਦੌਰ ਅੰਦਰ ਵੀ ਖੁਰਾਕ, ਕੱਪੜੇ, ਰਹੈਸ਼ ਅਤੇ ਦੁਸ਼ਮਣਾਂ ਤੋਂ ਰੱਖਿਆ ਆਦਿ ਦੇ ਸਾਰੇ ਕਾਰਜਾਂ ਵਿਚ ਗਣ ਦਾ ਹਰ ਇਕ ਮੈਂਬਰ ਭਾਗ ਲੈਂਦਾ ਸੀ। ਗਣ ਦੇ ਸਾਰੇ ਮੈਂਬਰ ਕਿਰਤ ਕਰਦੇ ਸਨ। ਇਸ ਲਈ ਸਾਰਿਆਂ ਦੇ ਫਰਜ਼ ਅਤੇ ਅਧਿਕਾਰ ਬਰੋ-ਬਰਾਬਰ ਸਨ। ਭਾਵ ਇੱਥੇ ਵੀ ਕਿਰਤ 'ਚ ਬਰਾਬਰੀ ਹੋਣ ਕਰਕੇ ਸਾਰਿਆਂ ਵਿਚਕਾਰ ਸਮਾਨਤਾ ਸੀ। ਇਸੇ ਲਈ ਕਬੀਲਿਆਂ ਦੇ ਆਪਸੀ ਜਾਂ ਦੂਸਰਿਆਂ ਨਾਲ ਲੜਾਈਆਂ ਜਾਂ ਸਮਝੌਤਾ ਕਰਨ ਲਈ ਕਬੀਲੇ ਦੀ ਇਕ ਸਭਾ ਜਾਂ ਸੰਮਤੀ ਸੀ ਜੋ ਆਪਣੇ ਵਿਚੋਂ ਇਕ ਮੁਖੀਆ ਚੁਣਦੀ ਸੀ। ਭਾਵ ਹੁਣ ਪੈਦਾਵਾਰ ਦੇ ਵਿਕਾਸ ਨੇ ਕੁੱਝ ਤਬਦੀਲੀ ਵਾਲਾ ਪੈਦਾਵਾਰੀ ਢਾਂਚਾ ਲੈ ਆਂਦਾ ਅਤੇ ਮਨੁੱਖੀ ਚੇਤਨਤਾ 'ਚ ਵੀ ਵਾਧਾ ਹੋਇਆ। ਮਨੁੱਖ ਅੱਗੇ ਇਸਦੇ ਅਨੁਸਾਰੀ ਸਮਾਜਕ ਢਾਂਚੇ ਦੀ ਲੋੜ ਖੜੀ ਕੀਤੀ ਤਾਂ ਮਨੁੱਖੀ ਸੋਚ ਨੇ ਸਭਾ, ਸੰਮਤੀ, ਤੇ ਮੁਖੀਆ ਬਣਾ ਲਏ।

***ਗਣ ਤੋਂ ਗੁਲਾਮਦਾਰੀ ਯੁੱਗ ਦੀ ਸ਼ੁਰੂਆਤ:***

ਇੱਥੋਂ ਤੱਕ ਕਬੀਲੇ ਦਾ ਮੁਖੀਆ ਕੋਈ ਵਿਸ਼ੇਸ਼ ਅਧਿਕਾਰਾਂ ਵਾਲਾ ਨਹੀਂ ਹੁੰਦਾ ਸੀ ਪਰ ਫਿਰ ਵੀ ਉਸਦਾ ਥੋੜ੍ਹਾ-ਬਹੁਤਾ ਵਖਰੇਵਾਂ ਆ ਚੁੱਕਿਆ ਸੀ। ਲੜਾਈਆਂ ਦੀ ਕਮਾਂਡ ਕਬੀਲੇ ਦੇ ਮੁਖੀ ਦੇ ਹੱਥ ਹੋਣ ਕਰਕੇ ਉਹ ਸੈਨਾਪਤੀ ਵਰਗਾ ਬਣ ਗਿਆ। ਹੌਲੀ ਹੌਲੀ ਇਹੀ ਮੁਖੀਆ ਦੂਸਰੇ ਕਬੀਲਿਆਂ ਦੀ (ਆਪਣੇ ਕਬੀਲੇ ਦੀ ਵੀ) ਸਾਰੀ ਜਾਇਦਾਦ ਦਾ ਨਿੱਜੀ ਮਾਲਕ ਬਣਦਾ ਗਿਆ ਭਾਵ ਕਿ ਜਾਇਦਾਦ ਸਮੁੱਚੇ ਕਬੀਲੇ ਦੀ ਨਾ ਰਹਿਕੇ ਮੁਖੀਏ ਦੀ ਨਿੱਜੀ ਜਾਇਦਾਦ ਬਣਦੀ ਗਈ। ਸੋ, ਇਸ ਤਰ੍ਹਾਂ ਨਾਲ ਨਿੱਜੀ ਜਾਇਦਾਦ ਅਤੇ ਗੁਲਾਮੀ ਦੇ ਬੀਜ ਬੀਜੇ ਗਏ।

ਇੱਥੋਂ ਹੀ ਕਬੀਲੇ ਦੇ ਮੁਖੀ ਗਣ ਦੇ ਪ੍ਰਭੂ ਗਣਪਤੀ (Lord Ganpathi) ਦੀ ਪੂਜਾ ਸ਼ੁਰੂ ਹੋਈ। ਜਿਉਂ ਜਿਉਂ ਕਿੱਤਿਆਂ ਵਿਚ ਵਿਭਿੰਨਤਾ ਆਉਂਦੀ ਗਈ ਤੇ ਮਰਦ ਬਾਹਰਲੇ ਸਾਰੇ ਕੰਮ-ਕਾਰ ਦਾ ਕਰਤਾ-ਧਰਤਾ ਬਣਦਾ ਗਿਆ ਅਤੇ ਮਾਲਕ ਵੀ। ਉਥੇ ਔਰਤ ਭਾਵੇਂ ਬਾਹਰਲਾ ਕੰਮ ਵੀ ਕਰਦੀ ਪਰ ਉਸਦੀ ਮੁਢਲੀ ਤੇ ਮੁੱਖ ਜ਼ਿੰਮੇਵਾਰੀ ਘਰ-ਬਾਰ ਸੰਭਾਲਣ, ਬੱਚਿਆਂ ਦਾ ਪਾਲਣ-ਪੋਸਣ ਕਰਨ ਅਤੇ ਘਰ ਦੇ ਡੰਗਰਾਂ ਆਦਿ ਦੀ ਸਾਂਭ-ਸੰਭਾਲ ਵਾਲੀ ਬਣਦੀ ਗਈ।

ਨਿੱਜੀ ਜਾਇਦਾਦ ਦੇ ਹੋਂਦ 'ਚ ਆ ਜਾਣ 'ਤੇ ਵਰਾਸਤ ਦਾ ਸਵਾਲ ਖੜ੍ਹਾ ਹੋ ਗਿਆ। ਕਿਉਂਕਿ ਮਰਦ, ਮਾਲਕ ਸੀ ਉਹਦੇ ਲਈ ਇਹ ਜ਼ਰੂਰੀ ਹੋ ਗਿਆ ਕਿ ਉਸਦੀ ਵਰਾਸਤ ਲਈ ਔਰਤ ਉਸਦਾ ਪੁੱਤਰ ਹੀ ਜੰਮੇ, ਇਸ ਲਈ ਔਰਤਾਂ ਦੇ ਸਿਰ'ਚ 'ਪਤੀਵਰਤਤਾ' ਦਾ ਕਿੱਲ ਠੋਕ ਦਿੱਤਾ ਗਿਆ। ਇਤਿਹਾਸਕ ਲੋੜ ਨੇ ਔਰਤ-ਪ੍ਰਧਾਨ ਸਮਾਜ ਦੀ ਥਾਂ ਮਰਦ-ਪ੍ਰਧਾਨ ਸਮਾਜ ਦਾ ਰੂਪ ਲੈ ਆਂਦਾ। ਔਰਤ ਦਾ ਦਰਜਾ ਮਰਦ ਨਾਲੋਂ ਨੀਵਾਂ ਬਣ ਗਿਆ।

ਹੁਣ ਇਸ ਜਾਇਦਾਦ ਵਿਚੋਂ ਪੈਦਾਵਾਰ ਕਰਨ ਲਈ ਵੱਧ ਤੋਂ ਵੱਧ ਮਨੁੱਖਾ-ਸ਼ਕਤੀ ਦੀ ਲੋੜ ਖੜੀ ਹੋ ਗਈ। ਪਰ ਕਿਉਂਕਿ ਮਨੁੱਖੀ ਟੱਬਰ ਇਨ੍ਹਾਂ ਦੇ ਮੁਕਾਬਲੇ ਨਹੀਂ ਵਧ ਰਿਹਾ ਸੀ। ਇਸ ਲਈ ਜੇਤੂ ਕਬੀਲਿਆਂ ਨੇ ਹਾਰੇ ਹੋਏ ਕਬੀਲਿਆਂ ਦੇ ਮਰਦ-ਔਰਤਾਂ ਤੋਂ ਪੈਦਾਵਾਰ ਦਾ ਕੰਮ ਲੈਣ ਲਈ ਉਨ੍ਹਾਂ ਨੂੰ ਮਾਰਨ ਜਾਂ ਭਜਾਉਣ ਦੀ ਥਾਂ ਆਪਣੇ ਗੁਲਾਮ ਬਣਾਉਣਾ ਸ਼ੁਰੂ ਕਰ ਦਿੱਤਾ।

ਮੁਕਦੀ ਗੱਲ, ਇਸ ਪੜ੍ਹਾਅ 'ਤੇ ਆ ਕੇ ਗੁਲਾਮਦਾਰੀ ਸਮਾਜ ਦੀ ਸ਼ੁਰੂਆਤ ਹੋਈ। ਗੁਲਾਮ ਦੀ ਆਪਣੀ ਕਿਰਤ ਨਾਲ ਕੀਤੀ ਪੈਦਾਵਾਰ ਉਤੇ ਕੋਈ ਮਾਲਕੀ ਨਹੀਂ ਸੀ। ਉਸ ਪਾਸ ਤਾਂ ਕੰਮ ਕਰਨ ਦੀ ਸ਼ਕਤੀ ਹੀ ਸੀ। ਦੂਸਰੇ ਪਾਸੇ, ਗੁਲਾਮ-ਮਾਲਕ ਸਾਰੇ ਪੈਦਾਵਾਰੀ ਸਾਧਨਾਂ ਦਾ ਮਾਲਕ ਹੁੰਦਾ ਸੀ। ਉਹ ਸਾਰਾ ਕੰਮ ਆਪਣੇ ਗੁਲਾਮਾਂ ਤੋਂ ਲੈਂਦਾ ਸੀ। ਪਰ ਕੰਮ ਲੈਣ ਲਈ ਉਨ੍ਹਾਂ ਨੂੰ ਜ਼ਿੰਦਾ ਰੱਖਣ ਲਈ ਗੁਲਾਮ-ਮਾਲਕ ਲਈ ਆਪਣੇ ਗੁਲਾਮਾਂ ਨੂੰ ਪੈਦਾਵਾਰ ਵਿਚੋਂ ਨਿਗੂਣਾ ਹਿੱਸਾ ਖਾਧ-ਖੁਰਾਕ ਦੇ ਤੌਰ 'ਤੇ ਦੇਣਾ ਇਕ ਮਜ਼ਬੂਰੀ ਸੀ।

ਇਸ ਦੇ ਨਾਲ ਇਕ ਹੋਰ ਗੱਲ ਕਰਨੀ ਵੀ ਜ਼ਰੂਰੀ ਹੈ ਕਿ ਅੱਜ ਦੀ ਤੁਲਨਾ ਵਿਚ ਭਾਵੇਂ ਇਹ ਗੁਲਾਮਦਾਰੀ ਸਮਾਜ ਪਛੜਿਆ ਹੋਇਆ ਹੀ ਕਿਹਾ ਜਾਵੇਗਾ ਪਰ ਇਹ ਮੁਢਲੇ ਕਮਿਊਨ ਨਾਲੋਂ ਦੋ ਪੱਖਾਂ ਤੋਂ ਅੱਗੇ ਵਧਿਆ।

ਪਹਿਲਾ, ਜਿੱਥੇ ਪਹਿਲਾਂ ਹਾਰ ਜਾਣ ਵਾਲੇ ਕਬੀਲੇ ਦੇ ਮਨੁੱਖਾਂ ਨੂੰ ਜਾਨੋਂ ਮਾਰ ਦਿੱਤਾ ਜਾਂਦਾ ਸੀ ਉਥੇ ਹੁਣ ਉਨ੍ਹਾਂ ਨੂੰ ਜ਼ਿੰਦਾ ਰਹਿਣ ਦਾ ਅਧਿਕਾਰ ਪ੍ਰਾਪਤ ਹੋ ਗਿਆ।

ਦੂਸਰਾ, ਇਸ ਤਰ੍ਹਾਂ ਨਾਲ ਪੈਦਾਵਾਰ ਵਿਚ ਵਾਧਾ ਹੋਇਆ ਤੇ ਪੈਦਾਵਾਰੀ ਸ਼ਕਤੀਆਂ ਦਾ ਵਿਕਾਸ ਹੋਇਆ। ਇਸ ਤਰ੍ਹਾਂ ਗੁਲਾਮਦਾਰੀ ਯੁੱਗ ਮਨੁੱਖੀ ਸਮਾਜ ਨੂੰ ਅੱਗੇ ਤੋਰਨ ਵਾਲੀ ਤੇ ਲਗਾਤਾਰ ਜਾਰੀ ਰਹਿਣ ਵਾਲੀ ਇਤਿਹਾਸਕ ਪ੍ਰਕ੍ਰਿਆ ਦੀ ਇਕ ਕੜੀ ਹੀ ਸੀ। ਪਰ ਇਸ ਯੁੱਗ ਦੇ ਆ ਜਾਣ 'ਤੇ ਨਵਾਂ ਪੈਦਾਵਾਰੀ ਢਾਂਚਾ ਆ ਗਿਆ, ਇਸ ਲਈ ਇਸ ਵਾਸਤੇ ਨਵੇਂ ਉਸਾਰ ਦੀ ਲੋੜ ਖੜ੍ਹੀ ਹੋਈ ਅਤੇ ਇਹ ਖੜ੍ਹੇ ਕਰ ਲੰਏ ਗਏ। ਇਹ ਵਿਚਾਰਨ ਤੋਂ ਪਹਿਲਾਂ ਕਿ ਇਹ ਕਿਹੋ ਜਿਹੇ ਸਨ, ਆਪਾਂ ਇਹ ਦੇਖ ਲਈਏ ਕਿ ਨਵਾਂ

ਪੈਦਾਵਾਰੀ ਢਾਂਚਾ, ਪਹਿਲੇ ਨਾਲੋਂ ਨਵੇਂ (ਔ)ਗੁਣ (ਸਿਫਤ) ਵਾਲਾ ਕਿਵੇਂ ਸੀ।

*ਕਿਰਤ ਦੀ ਲੁੱਟ:*

ਗੁਲਾਮਦਾਰੀ ਸਮਾਜ 'ਚ ਜੀਵਨ-ਨਿਰਬਾਹ ਦੀਆਂ ਜ਼ਰੂਰਤਾਂ ਲਈ ਜੋ ਵੀ ਪੈਦਾਵਾਰ ਦੀ ਲੋੜ ਸੀ ਉਸ ਲਈ ਸਿਰਫ ਗੁਲਾਮ ਹੀ ਕਿਰਤ ਕਰਦੇ। ਗੁਲਾਮ-ਮਾਲਕ ਆਪਣੀ ਕਿਰਤ ਉਤੇ ਰਹਿਣ ਦੀ ਬਜਾਏ, ਗੁਲਾਮਾਂ ਦੀ ਕਿਰਤ ਉਤੇ ਰਹਿਣ ਲੱਗਿਆ। ਬਸ, ਇਸ ਨਾਲ ਗੁਲਾਮਾਂ ਦੀ ਕਿਰਤ ਦੀ ਲੁੱਟ ਸ਼ੁਰੂ ਹੋ ਗਈ। ਨਤੀਜੇ ਵਜੋਂ, ਜਮਾਤੀ ਵਖਰੇਵੇਂ ਵਾਲੀਆਂ ਦੋ ਜਮਾਤਾਂ ਹੋਂਦ 'ਚ ਆ ਗਈਆਂ-ਇਕ ਜਮਾਤ ਕਿਰਤ ਕਰਨ ਵਾਲੇ ਗੁਲਾਮਾਂ ਦੀ ਅਤੇ ਦੂਸਰੀ ਕਿਰਤ ਲੁੱਟਣ ਵਾਲੇ ਮਾਲਕਾਂ ਦੀ - ਬਿਲਕੁਲ ਦੋ ਕਿਸਮ ਦੀਆਂ ਵਿਰੋਧੀ ਜਿਉਣ ਹਾਲਤਾਂ ਵਾਲੀਆਂ - ਗੁਲਾਮ, ਗਰੀਬ ਅਤੇ ਮਾਲਕ, ਦੌਲਤ-ਮੰਦ। ਇਸ ਦਾ ਮੂਲ ਕਾਰਨ ਮਾਲਕਾਂ ਦੇ ਪੈਦਾਵਾਰੀ ਸਾਧਨਾਂ 'ਤੇ ਕਾਬਜ਼ ਹੋਣ ਕਰਕੇ ਗੁਲਾਮਾਂ ਦੀ ਕੀਤੀ ਜਾਂਦੀ ਲੁੱਟ ਸੀ।

ਭਾਵੇਂ ਇਹ ਵਰਤਾਰਾ ਸਾਰੇ ਮਨੁੱਖੀ-ਜਗਤ ਵਿਚ ਹੋਂਦ 'ਚ ਰਿਹਾ ਪਰ ਆਪਾਂ ਆਪਣੇ ਦੇਸ਼ ਤੱਕ ਹੀ ਸੀਮਤ ਰਹਾਂਗੇ। ਇਸ ਸਮਾਜ ਵਿਚ ਨਿੱਜੀ ਜਾਇਦਾਦ ਦੀ ਰਾਖੀ ਅਤੇ ਕਿਰਤ ਦੀ ਲੁੱਟ ਨੂੰ ਜਾਰੀ ਰੱਖਣ ਦਾ ਲੋੜ ਖੜ੍ਹੀ ਹੋ ਗਈ ਤਾਂ ਇਸ ਦੇ ਅਨੁਸਾਰੀ ਸਮਾਜੀ, ਰਾਜਨੀਤਿਕ, ਕਾਨੂੰਨੀ, ਸਭਿਆਚਾਰਕ, ਮਨੋਰੰਜਨ, ਧਾਰਮਿਕ ਆਦਿ ਵਿਚਾਰ ਵੀ ਹੋਂਦ 'ਚ ਆਏ। ਦੇਖੋ ਹੇਠਾਂ:-

***ਸਮਾਜੀ:*** ਜ਼ਮੀਨੀ ਖੱਤਿਆਂ ਉਤੇ ਕੰਮ ਕਰਨ ਲਈ ਗੁਲਾਮਾਂ ਜਾਂ ਭਾੜੇ ਦੇ ਕਾਮਿਆਂ ਨੂੰ ਹੀ ਵਰਤਿਆ ਜਾਂਦਾ। ਗੁਲਾਮਾਂ ਦੇ ਇਸਤਰੀ ਅਤੇ ਬੱਚੇ ਵੀ ਗੁਲਾਮਾਂ ਦੀ ਸ਼੍ਰੇਣੀ ਵਿਚ ਆਉਂਦੇ ਸਨ। ਸਮਾਜ ਵਿਚ ਗੁਲਾਮ ਅਜਿਹੇ ਲੋਕ ਸਮਝੇ ਜਾਂਦੇ ਸਨ ਜਿਹੜੇ ਹੋਰ ਮਨੁੱਖਾਂ ਦੇ ਅਧੀਨ ਸਨ। ਗੁਲਾਮ ਇਕ ਵਸਤੂ ਜਾਂ ਘਰੇਗੀ ਪਸ਼ੂ ਦੀ ਹੀ ਇਕ ਹੋਰ ਕਿਸਮ ਸਮਝਿਆ ਜਾਂਦਾ। ਪੁਸ਼ਟੀ ਲਈ ਆਰੀਆ ਭੱਟ ਦੀ 476 ਈ: 'ਚ ਹਿਸਾਬ ਦੀ ਇਕ ਉਦਾਹਰਣ ਦੇਖੋ - "ਇਕ 16 ਸਾਲ ਦੀ ਦਾਸੀ 32 ਗਿਸ਼ਕ 'ਚ ਮਿਲਦੀ ਹੈ ਤਾਂ 20 ਸਾਲ ਦੀ ਦਾਸੀ ਦਾ ਮੁੱਲ ਦੱਸੋ।" ਇਸ ਦਾ ਹੋਰ ਸਬੂਤ ਰਮਾਇਣ ਅੰਦਰ ਦਾਸੀਆਂ ਨੂੰ ਦਾਜ ਵਿਚ ਦੇਣ ਨੂੰ ਰਾਜਿਆਂ ਦਾ 'ਵਡੱਪਣ ਅਤੇ ਮਾਣ' ਵਜੋਂ ਪੇਸ਼ ਕਰਨਾ ਹੈ।

*ਰਾਜਨੀਤਿਕ:* ਗੁਲਾਮ, ਨੌਕਰ ਅਤੇ ਭਾੜੇ ਦੇ ਕਾਮੇ ਕੁਲ ਰਾਜਸੀ ਹੱਕਾਂ ਤੋਂ ਵਿਰਵੇ ਸਨ। ਉਨ੍ਹਾਂ ਨੂੰ ਵੋਟ ਦੇਣ ਦਾ ਕੋਈ ਹੱਕ ਨਹੀਂ ਸੀ। ਉਨ੍ਹਾਂ ਨੂੰ ਕਿਸੇ ਕਿਸਮ ਦੇ ਕੋਈ ਸ਼ਹਿਰੀ ਅਧਿਕਾਰ ਨਹੀਂ ਸਨ। ਇਸਤੋਂ ਹੀ ਇਹੀ ਸਿੱਟਾ ਨਿਕਲਦਾ ਹੈ ਕਿ ਉਹ ਪ੍ਰਸ਼ਾਸ਼ਨਿਕ ਜਾਂ ਹੋਰ ਮਸਲਿਆਂ ਵਿਚ ਕੋਈ ਦਖਲ ਨਹੀਂ ਦੇ ਸਕਦੇ ਸਨ।

*ਕਾਨੂੰਨ:* ਗੁਲਾਮ ਦੀ ਰੱਖਿਆ ਲਈ ਕੋਈ ਕਾਨੂੰਨ ਨਹੀਂ ਸੀ। ਉਹ ਕਿਸੇ ਹੋਰ ਨੂੰ ਦਿੱਤਾ ਜਾ ਸਕਦਾ ਸੀ, ਵੇਚਿਆ, ਗਹਿਣੇ ਰੱਖਿਆ ਜਾਂ ਜੂਏ ਦੀ ਖੇਡ ਵਿਚ ਹਾਰਿਆ ਜਾ ਸਕਦਾ ਸੀ। ਉਹ ਲਗਾਤਾਰ ਸਜ਼ਾ ਮਿਲਣ ਦੇ ਡਰ ਅਧੀਨ ਕੰਮ ਕਰਦੇ, ਉਹਨਾਂ ਨੂੰ ਲੋਹੇ ਦੇ ਡੰਡਿਆਂ ਨਾਲ ਚੁੱਕਾਂ ਦਿੱਤੀਆਂ ਜਾਂਦੀਆਂ. ਕਈਆਂ ਨੂੰ ਤਾਂ ਸੰਗਲ ਮਾਰੇ ਹੁੰਦੇ ਜਿਵੇਂ ਅੱਜ ਕੱਲ ਕਈ ਕੈਦੀਆਂ ਦੇ ਬੇੜੀਆਂ ਪਾਈਆਂ ਜਾਂਦੀਆਂ ਹਨ। ਕੌਟਿਲਯ (ਜਿਸਦਾ ਅਸਲੀ ਨਾਮ ਵਿਸ਼ਣੂ ਸੀ ਅਤੇ ਬਾਅਦ ਵਿਚ ਚਾਣਕੀਆ ਦੇ ਨਾਮ ਨਾਲ ਪ੍ਰਸਿੱਧ ਹੋਇਆ) ਨੇ ਆਪਣੇ "ਅਰਥ-ਸ਼ਾਸ਼ਤਰ" ਵਿਚ ਇਹ ਨਿਯਮ ਵਿਸਥਾਰੇ ਜਿੰਨਾ ਅਨੁਸਾਰ ਗੁਲਾਮ ਦੀ ਜਾਇਦਾਦ ਨਹੀਂ ਸੀ ਹੋ ਸਕਦੀ ਸਗੋਂ ਉਹ ਆਪਣੀ ਸਾਰੀ ਕਮਾਈ ਆਪਣੇ ਮਾਲਕ ਨੂੰ ਦੇਣ ਉਤੇ ਮਜ਼ਬੂਰ ਸੀ।

*ਸਭਿਆਚਾਰਕ:* ਗੁਲਾਮਾਂ ਦੀਆਂ ਮੰਡੀਆਂ ਲਾ ਕੇ ਉਨ੍ਹਾਂ ਨੂੰ ਖਰੀਦਣ-ਵੇਚਣ, ਉਨ੍ਹਾਂ ਦੀਆਂ ਬਹੂ-ਬੇਟੀਆਂ ਨਾਲ ਜਬਰ-ਜਿਨਾਹ ਕਰਨ ਅਤੇ ਇਸਤੋਂ ਇਲਾਵਾ ਗੁਲਾਮ-ਮਾਲਕ ਨੇ ਦਾਸੀਆਂ ਨਾਲ ਵਿਆਹ ਕਾਰਜ ਤੋਂ ਬਿਨ੍ਹਾਂ ਉਨ੍ਹਾਂ ਨਾਲ ਪਤੀ-ਕਰਮ ਕਰਨ ਤੇ ਭੋਗਣ ਨੂੰ ਜ਼ਾਇਜ਼ ਠਹਿਰਾਉਣ ਲਈ ਉਨ੍ਹਾਂ ਨੂੰ "ਵਧੂ" ਦਾ ਦਰਜਾ ਦੇ ਦਿੱਤਾ। ਸਕੰਦਰ ਦੇ ਭਾਰਤ ਉਤੇ ਹਮਲੇ ਵੇਲੇ ਤਕਸ਼ਿਲਾ ਵਿਚ ਦਾਸ-ਦੇਸੀਆਂ ਨੂੰ ਵੇਚਿਆ ਜਾਂਦਾ ਸੀ। ਇਕ ਸਮੇਂ ਤਾਂ ਇਕ ਇਕ ਦਾਸੀ-ਰਖੇਲ ਸੱਠ-ਸੱਠ ਪੈਸੇ ਵਿਚ ਖਰੀਦੀ ਜਾ ਸਕਦੀ ਸੀ ਤੇ ਗੈਰ-ਕੁਦਰਤੀ ਕਾਮੁਕ ਤ੍ਰਿਪਤੀ ਲਈ ਮੁੰਡਾ-ਰਖੇਲ ਤੀਹ-ਤੀਹ ਪੈਸੇ ਵਿਚ। ਇਹ ਉਸ ਸਮੇਂ ਦੇ ਮਾਲਕਾਂ ਦੇ ਸਭਿਆਚਾਰ ਦਾ ਅੰਗ ਸੀ।

*ਮਨੋਰੰਜਨ:* ਮਾਲਕਾਂ ਦੇ ਮਨੋਰੰਜਨ ਦੀ ਕਹਾਣੀ ਵੀ ਦਾਸਾਂ ਦੀ ਇਕ ਬਹੁਤ ਹੀ ਦਰਦ-ਭਰੀ ਦਾਸਤਾਨ ਹੈ। ਸਵੈ-ਸਾਂਚੀ ਆਪਣੀ ਕਿਤਾਬ ਸੂਹੀ ਸਵੇਰ ਅੰਦਰ ਲਿਖਦਾ ਹੈ:

"...ਗੁਲਾਮਾਂ ਦੇ ਅੰਗਾਂ ਨੂੰ ਨਿਸ਼ਾਨਾ ਬਣਾ ਕੇ ਤੀਰ ਮਾਰਨ ਦਾ ਅਭਿਆਸ ਕਰਨਾ,...ਖੇਡਣ ਲਈ ਹੀ ਕਿਸੇ ਦਾਸ ਦਾ ਸਿਰ ਕੱਟ ਦੇਣਾ,...ਨਿਹੱਥੇ ਗੁਲਾਮ ਨੂੰ ਸ਼ੇਰ ਨਾਲ ਲੜਾਉਣਾ-ਦੋ ਗੁਲਾਮਾਂ ਨੂੰ ਉਦੋਂ ਤੱਕ ਲੜਾਉਣਾ ਜਦੋਂ ਤੱਕ ਉਨ੍ਹਾਂ ਵਿਚੋਂ ਇਕ ਮਰ ਕੇ ਡਿੱਗ ਨਾ ਪਵੇ-ਉਨੀਂ ਦਿਨੀਂ ਮਾਲਕ ਦੇ ਮਨੋਰੰਜਨ ਦੇ ਉੱਤਮ ਸਾਧਨ ਸੀ।

*ਧਰਮ:* ਹਰ ਤਰ੍ਹਾਂ ਦੀ ਗੁਲਾਮ ਮਾਨਸਿਕਤਾ ਨੂੰ ਬਣਾਈ ਰੱਖਣ ਤੋਂ ਇਲਾਵਾ ਧਾਰਮਿਕ ਸੂਤਰਾਂ ਵਿਚ ਮ੍ਰਿਤਕ ਦੀ ਹੋਰ ਜਾਇਦਾਦ ਦੇ ਨਾਲ ਨਾਲ ਗੁਲਾਮਾਂ ਦੇ ਵਿਰਸੇ ਵਿਚ ਦਿੱਤੇ ਜਾਣ ਸਬੰਧੀ ਵੀ ਨਿਯਮ ਦਿੱਤੇ ਗਏ ਸਨ। ਪਸ਼ੂਆਂ ਅਤੇ ਕੀਮਤੀ ਧਾਤਾਂ ਵਾਂਗ ਹੀ ਗੁਲਾਮ ਵੀ ਵਾਰਸਾਂ ਵਿਚ ਵੰਡੇ ਜਾਂਦੇ। ਇਹ ਸਾਰਾ ਕੁੱਝ ਧਾਰਮਿਕ ਮਰਿਯਾਦਾ ਵਿਚ ਆਉਂਦਾ ਸੀ। ਗੁਲਾਮਾਂ ਨੂੰ ਕਿਸੇ ਵੀ ਧਾਰਮਿਕ ਸਿੱਖਿਆ ਜਾਂ ਪਦਵੀ ਗ੍ਰਹਿਣ ਦਾ ਅਧਿਕਾਰ ਨਹੀਂ ਸੀ। ਧਰਮ ਇਸ ਸਭ ਕਾਸੇ ਨੂੰ ਵਾਜਬ ਸਮਝਦਾ ਸੀ।

ਸੋ ਮੁਢਲੇ ਭਾਈਚਾਰੇ ਵਾਲੇ ਮਨੁੱਖੀ ਸਮਾਜ ਤੋਂ ਲੈ ਕੇ ਗੁਲਾਮਦਾਰੀ ਯੁੱਗ ਤੱਕ ਦੇ ਵਿਕਾਸ ਦੀ ਵਿਚਾਰ-ਚਰਚਾ ਤੋਂ ਸਿੱਟਾ ਨਿਕਲਦਾ ਹੈ ਕਿ ਪਦਾਰਥਕ ਧਨ-ਦੌਲਤ ਪੈਦਾ ਕਰਨ ਲਈ ਚਲਦਾ ਪੈਦਾਵਾਰੀ ਢੰਗ(Mode of Production) ਜਿਵੇਂ ਜਿਵੇਂ ਬਦਲਦਾ ਜਾਂਦਾ ਹੈ ਤਿਵੇਂ ਤਿਵੇਂ ਸਮਾਜ ਦੇ ਸਮੁੱਚੇ ਨੈਣ-ਨਕਸ਼ ਬਦਲਦੇ ਰਹਿੰਦੇ ਹਨ।

(ਚਲਦਾ)



# ਹਜ਼ਰਾਇਤ

ਹਰਿੰਦਰ ਲਾਲੀ, ਐਡਵੋਕੇਟ

ਹਜਰਾਇਤ ਦਾ ਨਾਮ ਸੁਣਦਿਆਂ ਹੀ ਇਕ ਤਲਿਸਮੀ ਅਤੇ ਚਮਤਕਾਰੀ ਦੁਨੀਆਂ ਦਾ ਖਿਆਲ ਸਾਡੇ ਦਿਮਾਗ ਵਿਚ ਆਪ ਮੁਹਾਰੇ ਹੀ ਆ ਜਾਂਦਾ ਹੈ ਕਿਉਂਕਿ ਸਦੀਆਂ ਪਹਿਲਾਂ ਤੋਂ ਹੀ ਇਸ ਅਖੌਤੀ ਚਮਤਕਾਰੀ ਸ਼ਕਤੀ ਬਾਰੇ ਸਾਨੂੰ ਵੱਖੋ-ਵੱਖਰੀਆਂ ਲਿਖਤਾਂ, ਫਿਲਮਾਂ, ਟੀ.ਵੀ. ਸੀਰੀਅਲਾਂ, ਕਹਾਣੀਆਂ ਜਾਂ ਦੰਦ ਕਥਾਵਾਂ ਆਦਿ ਤੋਂ ਲਗਾਤਾਰ ਪੜ੍ਹਨ, ਸੁਣਨ ਤੇ ਵੇਖਣ ਨੂੰ ਮਿਲਦਾ ਰਹਿੰਦਾ ਹੈ। ਹੁਣ ਵੀ ਕਈ [illegible] ਤਾਂਤਰਿਕਾਂ-ਬਾਬਿਆਂ ਵਲੋਂ ਆਪਣੇ ਪਾਸ ਦੈਂਵੀ ਸ਼ਕਤੀ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ। ਹਜਰਾਇਤ ਦਾ ਕਥਿਤ ਭਾਵ ਇਹ ਹੁੰਦਾ ਹੈ ਕਿ ਕਿਸੇ ਦੂਰ ਜਗਾਹ ਤੇ ਚਲੇ ਗਏ ਵਿਅਕਤੀਆਂ ਨੂੰ ਜਾਂ ਵਾਪਰ ਰਾਹੀ ਘਟਨਾ ਦੇ ਚਲਦੇ ਪ੍ਰਸਾਰਣ ਨੂੰ ਨੌਂਹ, ਅੰਗੂਠੀ, ਸ਼ੀਸ਼ੇ ਆਦਿ ਵਿਚ ਵਿਖਾ ਸਕਣਾ ਜਿਵੇਂ ਕਿ ਅੱਜ ਕੱਲ ਕਈ ਟੀ.ਵੀ. ਚੈਨਲਾਂ ਤੇ ਵੀਡੀਓ ਫੋਨ ਰਾਹੀਂ ਕਿਸੇ ਸੂਚਨਾਂ ਦਾ ਪ੍ਰਸਾਰਣ ਕੀਤਾ ਜਾਂਦਾ ਹੈ। ਇਸ ਅਖੌਤੀ ਵਿੱਦਿਆ ਦਾ ਦਾਅਵਾ ਕਰਨ ਵਾਲੇ ਕਈ ਪਾਖੰਡੀ ਮਲੇਰਕੋਟਲੇ ਅਤੇ ਦੇਸ਼ ਦੇ ਕਈ ਹਿੱਸਿਆਂ ਵਿਚ ਆਪਣੇ ਗੈਰ ਕਾਨੂੰਨੀ ਟਿਕਾਣੇ ਬਣਾਈ ਬੈਠੇ ਹਨ।

ਇਹ ਰਚਨਾ ਸੌ ਫੀਸਦੀ ਸੱਚੀ ਘਟਨਾ ਉਪਰ ਆਧਾਰਿਤ ਹੈ, ਸਿਰਫ ਕੁਝ ਪਾਤਰਾਂ ਅਤੇ ਸਥਾਨਾਂ ਦਾ ਨਾਮ ਹੀ ਬਦਲਿਆ ਗਿਆ ਹੈ। ਸੁਨਾਮ ਤਹਿਸੀਲ ਦੇ ਇੱਕ ਪਿੰਡ ਨੰਗਲੇ ਵਿਚ ਪੰਜ ਜੀਆਂ ਦਾ ਹੱਸਦਾ-ਵੱਸਦਾ ਪਰਿਵਾਰ ਜਿਸ ਵਿਚ ਮਾਂ-ਬਾਪ, ਦੋ ਭਾਈ ਅਤੇ ਇੱਕ ਭੈਣ ਜਿਨ੍ਹਾਂ ਵਿਚੋਂ ਵੱਡੇ ਦੋ ਭੈਣ ਭਾਈ ਸ਼ਾਦੀ ਸ਼ੁਦਾ ਹਨ ਅਤੇ ਛੋਟੇ ਲੜਕੇ ਸ਼ਰਨਜੀਤ ਦਾ ਮਿਤੀ 9.3.2004 ਦਾ ਵਿਆਹ ਪੱਕਾ ਕੀਤਾ ਹੋਇਆ ਸੀ। ਆਪਣੇ ਵਿਆਹ ਤੋਂ ਪਹਿਲਾਂ 4.3.2004 ਨੂੰ ਸ਼ਰਨਜੀਤ ਬਿਨਾਂ ਦੱਸੇ ਚੁੱਪ-ਚੁਪੀਤਾ ਘਰੋਂ ਗਾਇਬ ਹੋ ਗਿਆ। ਸਾਰੇ ਪਾਸੇ ਹਾਹਾਕਾਰ ਮੱਚ ਗਈ। ਲੜਕੇ ਅਤੇ ਲੜਕੀ ਵਾਲਿਆਂ ਨੂੰ ਹੱਥਾਂ-ਪੈਰਾਂ ਦੀਆਂ ਪੈ ਗਈਆਂ। ਲੜਕੇ ਦਾ ਕਿਤੋਂ ਵੀ ਕੋਈ ਖੁਰਾ-ਖੋਜ ਨਹੀਂ ਸੀ ਲੱਭ ਰਿਹਾ। ਜਿਉਂ ਜਿਉਂ ਵਿਆਹ ਤੀ ਤਾਰੀਖ ਨੇੜੇ ਆ ਰਹੀ ਸੀ ਤਿਉਂ ਤਿਉਂ ਤਣਾਓ ਅਤੇ ਚਿੰਤਾ ਵਧਦੀ ਜਾ ਰਹੀ ਸੀ।

ਤਕਰੀਬਨ ਸਾਰੀਆਂ ਰਿਸ਼ਤੇਦਾਰੀਆਂ ਅਤੇ ਮਿਲਣ ਵਾਲਿਆਂ ਤੋਂ ਪਤਾ ਕਰਨ ਤੇ ਵੀ ਜਦੋਂ ਕੁਝ ਵੀ ਪਿੜ-ਪੱਲੇ ਨਾ ਪਿਆ ਤਾਂ ਫਿਰ ਡੁੱਬਦੇ ਨੂੰ ਤਿਣਕੇ ਦਾ ਸਹਾਰਾ ਲੈਣ ਵਜੋਂ ਕੁਝ ਪਿਛਾਂਹ ਖਿੱਚੂਆਂ ਦੀਆਂ ਸਲਾਹਾਂ ਤੇ ਅਮਲ ਕਰਦੇ ਹੋਏ ਪ੍ਰੀਵਾਰ ਵਾਲਿਆਂ ਨੇ ਵਿਗਿਆਨਕ ਤੌਰ ਤਰੀਕਿਆਂ ਦਾ ਖਹਿੜਾ ਛੱਡ ਕੇ ਚਮਤਕਾਰੀ ਸ਼ਕਤੀਆਂ ਨੂੰ ਪਰਖਣ ਦਾ ਫੈਸਲਾ ਕੀਤਾ। ਇਸ ਸਾਰੇ ਵਰਤਾਰੇ ਵਿਚ ਜਰਨੈਲ ਸਿੰਘ ਸਰਪੰਚ ਪਿੰਡ ਘਮੂਰਘਾਟ ਦਾ ਸੁਚਾਰੂ ਰੋਲ ਰਿਹਾ।

ਸਭ ਤੋਂ ਪਹਿਲਾਂ ਨੇੜੇ ਪਿੰਡ ਗੋਬਿੰਦਗੜ੍ਹ ਜੇਜੀਆਂ ਦੇ ਦੁਧਾਧਾਰੀ ਦੇ ਡੇਰੇ ਦੇ ਸੰਤਾਂ ਤੋਂ ਪੁੱਛਿਆ ਗਿਆ ਕਿ ਸਾਡਾ ਲੜਕਾ ਕਿੱਥੇ ਹੈ ? ਜਿਨ੍ਹਾਂ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਆ ਜਾਵੇਗਾ। ਫਿਰ ਲੜਕੇ ਦੇ ਜੀਜੇ ਗੁਰਮੀਤ ਸਿੰਘ ਨੇ ਪਿੰਡ ਦਿੜ੍ਹਬੇ ਦੇ ਨੇੜੇ ਕਿਸੇ ਪਿੰਡ 'ਚ ਪੁੱਛਾਂ ਦੇਣ ਵਾਲੇ ਤੋਂ ਪੁੱਛਿਆ ਜਿਸ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਲੜਕਾ ਅਜੇ ਮਰਿਆ ਨਹੀਂ, ਜ਼ਰੂਰ ਵਾਪਸ ਆ ਜਾਵੇਗਾ। ਫਿਰ ਪਿੰਡ ਦੇ ਸਾਬਕਾ ਸਰਪੰਚ ਦੇ ਲੜਕੇ ਪੱਪੀ ਨੇ ਨਾਭੇ ਇਲਾਕੇ ਦੇ ਕਿਸੇ ਅਖੌਤੀ ਸਿਆਣੇ ਨੂੰ ਪੁੱਛਿਆ, ਜਿਸ ਨੇ ਕਿਹਾ ਕਿ ਘਰ ਵਿਚ ਦੋ ਵਾਰ ਪਾਠ ਕਰਾਉਣ ਉਪਰੰਤ ਉਹ 8.3.04 ਨੂੰ ਰੇਲ ਗੱਡੀ ਰਾਹੀਂ ਵਾਪਸ ਆ ਜਾਵੇਗਾ। ਪਰੰਤੂ ਇਥੋਂ ਵੀ ਨਿਰਾਸ਼ਤਾ ਹੀ ਪੱਲੇ ਪਈ। ਕਿਉਂ ਕਿ ਪੂਰੀ ਸ਼ਰਧਾ ਨਾਲ ਪਾਠ ਕਰਾਉਣ ਤੇ ਵੀ ਮਿਥੀ ਤਾਰੀਖ ਤੇ ਟਰੇਨ ਜਾਂ ਕਿਸੇ ਹੋਰ ਸਾਧਨ ਰਾਹੀਂ ਵੀ ਸ਼ਰਨਜੀਤ ਵਾਪਸ ਨਹੀਂ ਸੀ ਆਇਆ। ਫਿਰ ਸ਼ਰਨਜੀਤ ਦੇ ਹੋਣ ਵਾਲੇ ਸਹੁਰਿਆਂ ਦੇ ਕਹਿਣ ਤੇ ਜਰਨੈਲ ਸਿੰਘ ਸਾਬਕਾ ਸਰਪੰਚ ਨੇ ਮੂਣਕ-ਟੋਹਾਣਾ ਸੜਕ ਤੇ ਬਣੇ ਗੁਰੂ ਘਰ "ਨਾਕਾ ਸਾਹਿਬ" ਦੇ ਗ੍ਰੰਥੀ ਨੂੰ ਫੋਨ ਤੇ ਪੁੱਛਿਆ ਜੋ ਕਿ ਅਜਿਹੇ ਕੰਮਾਂ ਨੂੰ ਆਪਣੀ ਕੀਤੀ ਹੋਈ ਅਰਦਾਸ ਰਾਹੀਂ ਕਰਨ ਲਈ ਮਸ਼ਹੂਰ ਹੈ, ਲੇਕਿਨ ਉਸ ਦੀ ਅਰਦਾਸ ਦਾ ਵੀ ਕੋਈ ਫਾਇਦਾ ਨਹੀਂ ਹੋਇਆ। ਉਸ ਉਪਰੰਤ ਪਿੰਡ ਸ਼ਾਦੀਹਰੀ ਦੇ ਖੇਤੀ ਤੋਂ ਭੱਜੇ ਇੱਕ ਜੱਟ ਵਲੋਂ ਵਿਆਹ ਦੀ ਮਿਤੀ ਤੋਂ ਪਹਿਲਾਂ-ਪਹਿਲਾਂ ਘਰੇ ਲਿਆਉਣ ਦਾ ਦਾਅਵਾ ਕੀਤਾ ਗਿਆ ਪਰੰਤੂ ਉਹ ਵੀ ਅਸਫਲ ਹੋ ਗਿਆ ਤਾਂ ਦਿੜ੍ਹਬੇ ਨੇੜਲੇ ਪਿੰਡ ਬਿਜਲਪੁਰ ਦੀ ਇੱਕ ਪਖੰਡੀ ਲੜਕੀ ਨੇ ਅੰਗੂਠੇ ਉਪਰ ਹਜ਼ਰਾਇਤ ਰਾਹੀਂ ਸ਼ਰਨਜੀਤ ਬਾਰੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ। ਪਰ ਉਹ ਵੀ ਸ਼ਰਨਜੀਤ ਦੇ ਪਹਿਨੇ ਹੋਏ ਕੱਪੜਿਆਂ ਦੀ ਬਜਾਏ ਦੂਸਰੇ ਕੱਪੜੇ ਅਤੇ ਗਲਤ ਜਗ੍ਹਾ 'ਤੇ ਸ਼ਰਨਜੀਤ ਦਾ ਹੋਣਾ ਦੱਸਦੀ ਹੋਈ ਤੀਰ ਤੁੱਕੇ ਲਾਉਂਦੀ ਰਹੀ ਅਤੇ ਬੁਰੀ ਤਰਾਂ ਅਫਸਲ ਹੋ ਗਈ। ਇਸ ਦੌਰਾਨ ਇਸ ਘਟਨਾ ਦੀ ਪੂਰੇ ਇਲਾਕੇ ਵਿਚ ਚਰਚਾ ਛਿੜ ਗਈ ਅਤੇ ਸਾਰੇ ਹਮਦਰਦ, ਰਿਸ਼ਤੇਦਾਰ ਸ਼ਰਨਜੀਤ ਨੂੰ ਲੱਭਣ ਲਈ ਵਾਹੋ-ਦਾਹੀ ਉੱਧਰ ਹੀ ਭੱਜ ਲੈਂਦੇ ਜਿੱਧਰ ਕਿਸੇ ਪਾਖੰਡੀ ਵਲੋਂ ਦੱਸ ਪਾਈ ਜਾਂਦੀ। ਜਦੋਂ ਸੁਨਾਮ ਦੀ ਅਨਾਜ ਮੰਡੀ ਵਿਚ ਅਯੋਗ ਢੰਗ ਨਾਲ ਉਸਰੇ ਇੱਕ ਧਾਰਮਿਕ ਅਸਥਾਨ ਵਿਚ ਬੈਠੀ ਇਕ ਅਖੌਤੀ ਤਾਂਤਰਿਕ ਔਰਤ ਅਤੇ ਉਸ ਦੀ 14-15 ਸਾਲ ਦੀ ਲੜਕੀ ਦੀ ਚਰਚਾ ਪਿੰਡ ਦੇ ਲੋਕਾਂ ਤੱਕ

ਪਹੁੰਚੀ ਤਾਂ ਲੋਕ ਉੱਧਰ ਨੂੰ ਹੋ ਤੁਰੇ। ਇਸ ਔਰਤ ਨੇ ਆਪਣੀ ਫੀਸ 500 ਰੁਪਏ ਲੈ ਕੇ ਹਜਰਾਇਤ ਦੀ ਅਖੌਤੀ ਚਮਤਕਾਰੀ ਸ਼ਕਤੀ ਰਾਹੀਂ ਆਪਣੀ ਲੜਕੀ ਦੀ ਸਹਾਇਤਾ ਨਾਲ ਅੰਗੂਠੀ (ਛਾਪ) ਰਾਹੀਂ ਸ਼ਰਨਜੀਤ ਨੂੰ ਵਿਖਾਉਣ ਦੀ ਫੜ੍ਹ ਮਾਰੀ । ਉਸ ਦੀ ਲੜਕੀ ਨੇ ਹੌਲੀ ਹੌਲੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਤੁਹਾਡਾ ਲੜਕਾ ਸ਼ਰਨਜੀਤ ਪਿੰਡ ਗੋਬਿੰਦਗੜ੍ਹ ਜੇਜੀਆਂ ਤਹਿਸੀਲ ਸੁਨਾਮ ਵਿਚੋਂ ਲੰਘਦੇ ਸੂਏ (ਰਜਬਾਹੇ) ਦੇ ਕਿਨਾਰੇ ਬਣੇ ਛੋਟੇ ਜਿਹੇ ਡੇਰੇ ਵਿਚ ਲੁਕਿਆ ਬੈਠਾ ਹੈ, ਜਾ ਕੇ ਫੜ੍ਹ ਲਵੋ । ਬੱਸ ਫਿਰ ਕੀ ਸੀ ਜਿੰਨੇ ਵਿਅਕਤੀ ਉਸ ਵੇਲੇ ਹਾਜ਼ਰ ਸਨ, ਵਾਹੋ ਦਾਹੀ ਉੱਧਰ ਹੀ ਕਾਰਾਂ, ਸਕੂਟਰ, ਜੀਪਾਂ, ਬੱਸਾਂ ਆਦਿ ਰਾਹੀਂ ਭੱਜ ਗਏ । ਕਿਸੇ ਨੇ ਪਿੰਡ ਵਿਚ ਫੋਨ ਕਰ ਦਿੱਤਾ ਕਿ ਸ਼ਰਨਜੀਤ ਫਲਾਣੀ ਥਾਂ ਬੈਠਾ ਹੈ, ਫੋਨ ਸੁਣਦੇ ਹੀ ਗਲੀ-ਗੁਆਂਢ ਦੇ ਲੋਕਾਂ ਨੂੰ ਜੋ ਵੀ ਸਾਧਨ ਮਿਲਿਆ, ਲੈ ਕੇ ਗੋਬਿੰਦਗੜ੍ਹ ਜੇਜੀਆਂ ਦੇ ਸਮੁੱਚੇ ਇਲਾਕੇ ਦਾ ਪੱਤਾ ਪੱਤਾ ਛਾਣ ਮਾਰਿਆ ਪਰੰਤੂ ਜੇ ਸ਼ਰਨਜੀਤ ਉੱਥੇ ਹੋਵੇ ਤੇ ਮਿਲੇ । ਅਖੀਰ ਨਿਰਾਸ਼ ਹੋ ਕੇ ਕੁਝ ਲੋਕ ਵਾਪਸ ਘਰਾਂ ਨੂੰ ਮੁੜ ਗਏ ਅਤੇ ਕੁਝ ਵਿਅਕਤੀ ਖ਼ਫਾ ਹੋ ਕੇ ਸੁਨਾਮ ਵਾਲੀ ਤਾਂਤਰਿਕ ਬੀਬੀ ਪਾਸ ਪਹੁੰਚ ਗਏ ਜਿਸ ਨੇ ਲਈ ਹੋਈ ਫੀਸ 500 ਰੁਪਏ ਵਾਪਸ ਕਰਕੇ ਆਪਣਾ ਖਹਿੜਾ ਛੁਡਾਇਆ। ਇਸ ਤੋਂ ਬਿਨਾਂ ਲੁਧਿਆਣੇ ਦੇ ਸੀ.ਐਮ.ਸੀ. ਹਸਪਤਾਲ ਨੇੜੇ ਬਣੇ ਪੀਰ ਸ਼ਾਹ ਦੀ ਜਗ੍ਹਾ ਅਤੇ ਇੱਕ ਹੋਰ ਪੀਰ ਵਾਲੀ ਜਗ੍ਹਾ ਤੇ ਬੈਠੇ ਸਿਆਣਿਆਂ ਤੋਂ ਪੁੱਛਣ ਤੇ ਉਹ ਵੀ ਸ਼ਰਨਜੀਤ ਬਾਰੇ ਕੁਝ ਨਹੀਂ ਦੱਸ ਸਕੇ ।

ਫਿਰ ਅਚਾਨਕ ਵਿਆਹ ਦੀ ਤਾਰੀਖ ਤੋਂ ਕਾਫੀ ਦਿਨ ਬਾਅਦ 8.4.2004 ਨੂੰ ਸ਼ਰਨਜੀਤ ਸਿੰਘ ਦਾ ਘਰੇ ਫੋਨ ਆਇਆ । ਜਿਸ ਨੇ ਇਹ ਕਹਿ ਕੇ ਫੋਨ ਕੱਟ ਦਿੱਤਾ ਕਿ ਮੈਂ ਦੁਬਾਰਾ ਫੋਨ ਕਰਾਂਗਾ। ਅਗਲੇ ਦਿਨ ਫਿਰ ਉਸੇ ਨੰਬਰ ਤੋਂ ਉਸ ਨੇ ਦੁਬਾਰਾ ਫੋਨ ਕੀਤਾ । ਉਸ ਦੀ ਅਵਾਜ਼ ਵਿਚੋਂ ਘਰ ਦਾ ਪਿਆਰ ਅਤੇ ਪਛਤਾਵਾ ਵੀ ਝਲਕ ਰਿਹਾ ਸੀ। ਸ਼ਰਨਜੀਤ ਦੇ ਪਰਿਵਾਰ ਵਾਲਿਆਂ ਨੇ ਉਨ੍ਹਾਂ ਦੇ ਘਰੇ ਲੱਗੇ ਟੈਲੀਫੋਨ ਨਾਲ ਇੱਕ ਡੱਬੀ ਜਿਹੀ ਲਗਵਾ ਲਈ ਸੀ ਜਿਸ ਵਿੱਚੋਂ ਉੱਥੋਂ ਦਾ ਨੰਬਰ ਪੜ੍ਹਿਆ ਜਾ ਸਕਦਾ ਹੈ, ਜਿੱਥੋਂ ਕੋਈ ਫੋਨ ਕਰ ਰਿਹਾ ਹੋਵੇ । ਇਸ ਨੂੰ 'ਇੰਟਰ ਡਾਇਲਿੰਗ' ਸਹੂਲਤ ਵੀ ਕਿਹਾ ਜਾਂਦਾ ਹੈ । ਸੋ 8.4.2004 ਨੂੰ ਕੀਤੇ ਗਏ ਫੋਨ ਦਾ ਨੰਬਰ ਪੜ੍ਹ ਕੇ ਪਤਾ ਚੱਲਿਆ ਕਿ ਸ਼ਰਨਜੀਤ ਨੇ ਉਹ ਫੋਨ ਚੰਡੀਗੜ੍ਹ ਦੇ ਇਲਾਕੇ ਵਿੱਚੋਂ ਕਿਤੋਂ ਕੀਤਾ ਸੀ । ਜਿਸ ਕਾਰਨ ਜਰਨੈਲ ਸਿੰਘ ਵਾਸੀ ਘਮੂਰਘਾਟ ਨੇ ਆਪਣੇ ਚੰਡੀਗੜ੍ਹ ਰਹਿੰਦੇ ਦੋਸਤ ਬਬਲਾ ਨੂੰ ਉਕਤ ਨੰਬਰ ਵਾਲੀ ਜਗ੍ਹਾ ਪੁੱਛ ਕੇ ਉੱਥੇ ਪਹੁੰਚ ਕੇ ਸ਼ਰਨਜੀਤ ਨੂੰ ਕਾਬੂ ਕਰਨ ਲਈ ਬੇਨਤੀ ਕੀਤੀ ਅਤੇ ਕਿਹਾ ਕਿ ਅਸੀਂ ਵੀ ਕੁਝ ਘੰਟਿਆਂ ਵਿਚ ਉੱਥੇ ਪਹੁੰਚ ਰਹੇ ਹਾਂ । ਬਬਲੇ ਨੇ ਟੈਲੀਫੋਨ ਡਾਇਰੈਕਟਰੀ ਦੀ ਸਹਾਇਤਾ ਨਾਲ ਪਤਾ ਕੀਤਾ ਕਿ ਸਬੰਧਤ ਫੋਨ ਨੰਬਰ ਪੰਚਕੂਲਾ (ਚੰਡੀਗੜ੍ਹ ਦੇ ਬਿਲਕੁਲ ਨੇੜਲਾ ਸ਼ਹਿਰ) ਦੇ ਸੈਕਟਰ ਨੰਬਰ 2 ਵਿਚ ਇੱਕ ਪੀ.ਸੀ.ਓ. ਦਾ ਹੈ । ਸੋ ਉਸ ਨੇ ਬਿਨਾਂ ਸਮਾਂ ਖਰਾਬ ਕੀਤਿਆਂ ਆਪਣੇ ਪੰਚਕੂਲੇ ਰਹਿੰਦੇ ਮਿੱਤਰ ਸੁਨੀਲ ਸ਼ਰਮਾ ਤੋਂ ਮਦਦ ਮੰਗੀ। ਸੁਨੀਲ ਸ਼ਰਮਾ ਨੇ ਤੁਰੰਤ ਉਸ ਪੀ.ਸੀ.ਓ ਤੇ ਪਹੁੰਚ ਕੇ ਪੁਲਿਸ ਦੀ ਮੱਦਦ ਨਾਲ ਸ਼ਰਨਜੀਤ ਸਿੰਘ ਨੂੰ ਉਸ ਸਮੇਂ ਤੱਕ ਆਪਣੇ ਪਾਸ ਰੱਖਿਆ ਜਿਸ ਸਮੇਂ ਤੱਕ ਜਰਨੈਲ ਸਿੰਘ ਸਰਪੰਚ ਦੀ ਅਗਵਾਈ ਵਿਚ ਪਰਿਵਾਰ ਵਾਲੇ ਨਾ ਪਹੁੰਚ ਗਏ। ਇਸ ਤਰ੍ਹਾਂ ਸ਼ਰਨਜੀਤ ਨੂੰ ਵਿਗਿਆਨ ਦੀ ਮਦਦ ਨਾਲ ਲੱਭ ਲਿਆ ਗਿਆ ਜਦੋਂ ਕਿ ਹਜਰਾਇਤ ਅਤੇ ਹੋਰ ਸਾਰੀਆਂ ਚਮਤਕਾਰੀ ਸ਼ਕਤੀਆਂ ਬੁਰੀ ਤਰ੍ਹਾਂ ਫੇਲ੍ਹ ਹੋ ਗਈਆਂ ਜਦੋਂ ਕਿ ਸਭਨਾਂ ਨੇ ਹੀ ਇਸ ਪਰਿਵਾਰ ਦੀ ਲੁੱਟ ਕੀਤੀ ।

ਇਸ ਬਾਰੇ ਜਰਨੈਲ ਸਿੰਘ ਨਾਲ ਗੱਲ ਕਰਨ ਤੇ ਉਨ੍ਹਾਂ ਲੇਖਕ ਨੂੰ ਦੱਸਿਆ ਕਿ ਸ਼ਰਨਜੀਤ ਕਿਸੇ ਛੋਟੀ ਜਿਹੀ ਗੱਲੋਂ ਨਰਾਜ ਹੋ ਕੇ ਘਰੋਂ ਚਲਾ ਗਿਆ ਸੀ ਅਤੇ ਜਦੋਂ ਉਸ ਨੂੰ ਕੋਈ ਹੋਰ ਰਸਤਾ ਨਾ ਲੱਭਿਆ ਤਾਂ ਉਸ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਣ ਲੱਗ ਪਿਆ ਤਾਂ ਹੀ ਉਸ ਨੇ ਆਪਣੇ ਘਰੇ ਫੋਨ ਕੀਤਾ। ਉਨ੍ਹਾਂ ਕਿਹਾ ਕਿ ਸ਼ਰਨਜੀਤ ਸਿੰਘ ਨੂੰ ਕਿਸੇ ਹਜਰਾਇਤ, ਪੀਰ ਪੈਗੰਬਰ, ਪਾਠ ਅਰਦਾਸ, ਚੌਕੀਆਂ ਲਾਉਣ ਵਾਲੇ ਜਾਂ ਪੁੱਛਾਂ ਦੇਣ ਵਾਲਿਆਂ ਵੱਲੋਂ ਜਾਂ ਕਿਸੇ ਚਮਤਕਾਰੀ ਸ਼ਕਤੀ ਨਾਲ ਨਹੀਂ ਲੱਭਿਆ ਗਿਆ, ਬਲਕਿ ਵਿਗਿਆਨ ਦੀ ਮਦਦ ਹੀ ਇਸ ਵੇਲੇ ਕੰਮ ਆਈ । ਹੁਣ ਸ਼ਰਨਜੀਤ ਸਿੰਘ ਦੀ ਸ਼ਾਦੀ ਉਸੇ ਲੜਕੀ ਨਾਲ ਕਰ ਦਿੱਤੀ ਗਈ ਹੈ ਜਿਸ ਨਾਲ ਉਸਦਾ ਵਿਆਹ 9.3.04 ਨੂੰ ਹੋਣਾ ਸੀ।

## ਬੋਲੀਆਂ

ਵਹਿਮਾਂ ਦੀ ਵਗੇ ਗੰਗਾ ਜਮੁਨਾ,
ਡੁਬਦਾ ਜਾਏ ਸੰਸਾਰ ।
ਤਰਕਸ਼ੀਲਾਂ ਸਿੱਟੇ ਗਿਆਨ ਦੇ ਰੱਸੇ,
ਆਖਣ ਆਜੋ ਬਾਹਰ ।
ਜੋ ਹੱਥ ਪਾ ਲੈਂਦੇ, ਹੁੰਦੇ ਬੇੜੇ ਪਾਰ।

****

ਤਰਕਸ਼ੀਲੋ ਤੁਸੀਂ ਤੁਰੇ ਹੀ ਜਾਣਾ, ਪੈਂਡੇ ਬਿਖੜੇ ਭਾਰੀ।
ਗਲ਼ ਜਾਣੀ ਦਾ ਹੋਰ ਕਿੰਨਾ ਚਿਰ, ਕਹਿਰ ਰਹੂਗਾ ਜਾਰੀ।
ਸੂਰਜਾ ਰਹੀਂ ਤਕੜਾ, ਧੁੰਦ ਹਾਰੀ ਕਿ ਹਾਰੀ ।

****

ਆਦਮ ਖੋਰੇ ਅਫ਼ਸਰ ਅੜੀਓ, ਬਾਬੇ ਸਿਆਸਤਦਾਨ।
ਆਮ ਲੋਕਾਂ ਨੂੰ ਵਾਂਗ ਦਰਿੰਦਿਆਂ ਵੱਢ ਵੱਢ ਖ਼ਾਈ ਜਾਣ।
ਵਾਹਣੀ ਪਊ ਕੱਢਣਾ, ਇੱਕ ਇੱਕ ਬੇਈਮਾਨ ।

ਅਮਰਜੀਤ ਆਸਾ ਬੁੱਟਰ



# ਕੀ ਬਦਲ ਸੰਭਵ ਹੈ ? ਖੇਤੀ ਅਤੇ ਕਿਊਬਾ ਦੀ ਮਿਸਾਲ

ਪ੍ਰੋ. ਸ਼ੁਭ ਪ੍ਰੇਮ

ਬੀ.ਟੀ. ਦਾ ਬੁਖਾਰ ਨਾਂ ਦੇ ਪਿਛਲੇ ਲੇਖ ਸਬੰਧੀ ਗੋਬਿੰਦਰ ਸਿੰਘ ਹੋਰਾਂ ਦੀ ਟਿੱਪਣੀ ਬੜੀ ਵਾਜਬ ਹੈ । ਲਗਭਗ ਹਰ ਕਿਸਾਨ ਇਵੇਂ ਹੀ ਸੋਚਦਾ ਹੈ ਕਿ ਜੇਕਰ ਵੱਧ ਝਾੜ ਦੇਣ ਵਾਲੀ ਕੋਈ ਫਸਲ ਹੈ ਤਾਂ ਉਸ ਉਪਰ ਕਿੰਤੂ ਪਰੰਤੂ ਕਿਉਂ ਕੀਤਾ ਜਾਵੇ ? ਵੱਧ ਝਾੜ, ਵੱਧ ਉਤਪਾਦਨ ਸਾਡਾ ਕੇਂਦਰੀ ਨੁਕਤਾ ਬਣ ਗਿਆ ਹੈ । ਸਾਡੀ ਮਾਨਸਿਕਤਾ ਇਹ ਬਣ ਗਈ ਹੈ ਕਿ ਵੱਧ ਝਾੜ ਪੈਦਾ ਕਰਕੇ ਹੀ ਸਾਨੂੰ ਨਿਜਾਤ ਮਿਲ ਸਕਦੀ ਹੈ । ਅਸਲ ਦੇ ਵਿਚ ਸਾਡੀਆਂ ਸਮੱਸਿਆਵਾਂ ਵੀ ਇਸੇ ਸੋਚ ਵਿਚੋਂ ਇਸੇ ਕਾਰਗੁਜਾਰੀ ਵਿਚੋਂ ਪੈਦਾ ਹੁੰਦੀਆਂ ਹਨ। ਹਰੀ ਕਰਾਂਤੀ ਦੇ ਤਹਿਤ ਏਨੀ ਉਪਜ ਪੈਦਾ ਕਰਨ ਦੇ ਬਾਵਜੂਦ ਵੀ ਅੱਜ ਅਸੀਂ ਆਪਣੇ ਸਮਾਜੀ ਪ੍ਰਬੰਧ, ਆਰਥਿਕਤਾ, ਸੰਸਥਾਈ ਨਿਜ਼ਾਮ, ਇਕਾਲੋਜੀਕਲ ਸੰਤੁਲਨ, ਮਾਨਸਿਕ ਸਕੂਨ ਸਭ ਕਾਸੇ ਵਿਚ ਨਿਘਾਰ ਵੱਲ ਹੀ ਜਾ ਰਹੇ ਹਾਂ। ਇਸੇ ਮਾਨਸਿਕਤਾ ਵਿੱਚੋਂ ਹੀ ਅਸੀਂ ਆਈ ਪਲਾਹੀਂ ਹੱਥ ਮਾਰ ਰਹੇ ਹਾਂ, ਆਪਣੀਆਂ ਹਾਲਤਾਂ ਨੂੰ ਸਮਝੇ ਵਿਚਾਰੇ ਬਿਨਾਂ ਹੀ ਅਸੀਂ ਉਹ ਸਾਰਾ ਕੁਝ ਅਪਨਾਉਣ ਕਰਨ ਨੂੰ ਤਿਆਰ ਰਹਿੰਦੇ ਹਾਂ ਜੋ ਸਾਨੂੰ ਵੱਧ ਪੈਦਾਵਾਰ ਦਾ ਲਾਰਾ ਦਿੰਦਾ ਹੋਵੇ । ਪਰ ਇਸ ਦੀ ਚੁਕਾਉਣ ਵਾਲੀ ਕੀਮਤ ਨੂੰ ਅਸੀਂ ਹਾਲੇ ਤੱਕ ਗਿਣਨਾ ਮਿਣਨਾ ਨਹੀਂ ਸਿੱਖਿਆ। ਇਸੇ ਮਾਨਸਿਕਤਾ ਵਿਚੋਂ ਹੀ ਕਿਸੇ ਇੱਕ ਵਰਤਾਰੇ ਨੂੰ ਕਰਾਮਾਤੀ ਸਮਝ ਲੈਂਦੇ ਹਾਂ। ਜਿਵੇਂ ਬੀ.ਟੀ. ਦੇ ਮਾਮਲੇ ਵਿਚ ਲਉ ਕਿ ਅਸੀਂ ਇਸ ਬੀਜ ਨੂੰ ਸਰਬ ਦੁੱਖ ਹਰਤਾ ਮੰਨ ਕੇ ਇਸ ਦੇ ਪਿੱਛੇ ਪੈ ਗਏ ਹਾਂ । ਖੇਤੀਬਾੜੀ ਬਹੁਤ ਸਾਰੀਆਂ ਹਾਲਤਾਂ ਦਾ ਮਜਮੂਆਂ ਹੈ । ਉਹ ਸਾਰੇ ਹਾਲਾਤ ਵਾਹ ਲਗਦੀ ਵੱਸ ਵਿਚ ਕਰਨੇ ਜਾਂ ਉਹਨਾਂ ਹਾਲਾਤਾਂ ਮੁਤਾਬਿਕ ਕੰਮ ਵਿਚ ਫੇਰ ਬਦਲ ਕਰਨਾ ਹੀ ਕਾਮਯਾਬੀ ਦੀ ਨਿਸ਼ਾਨਦੇਹੀ ਕਰਦਾ ਹੈ । ਪੁਰਾਣੇ ਬੀਜਾਂ ਨੂੰ ਸੁੰਡੀ ਦਾ ਹਮਲਾ ਬੀਜਾਂ ਦੀ ਕਮਜ਼ੋਰੀ ਕਰਕੇ ਨਹੀਂ ਬਲਕਿ ਸਾਡੇ ਆਪਣੇ ਤੌਰ ਤਰੀਕਿਆਂ ਕਰਕੇ ਵਧਿਆ ਹੈ । ਉਪਜ ਵਧਾਉਣਾ ਨਿਸ਼ਾਨਾ ਹੋ ਸਕਦਾ ਹੈ ਪਰ "ਅੱਗਾ ਦੌੜ ਤੇ ਪਿੱਛਾ ਚੌੜ" ਵਾਲੀ ਕਹਾਵਤ ਨੂੰ ਚੇਤੇ ਰੱਖਣਾ ਚਾਹੀਦਾ ਹੈ। ਮੰਡੀ ਦਾ ਮੰਤਰ ਜੋ ਸਾਨੂੰ ਲੱਭਿਆ ਹੈ ਉਹੀ ਪੁਆੜੇ ਦੀ ਜੜ੍ਹ ਹੈ । ਸਾਰਾ ਕੁਝ ਹੀ ਮੰਡੀ ਵਾਸਤੇ ਤੇ ਸਾਰਾ ਕੁਝ ਹੀ ਮੰਡੀ ਤੋਂ, ਇਹ ਸਾਧਾਰਨ ਦਿੱਸਣ ਵਾਲੇ ਸਮੀਕਰਨ ਨੇ ਸਾਡੇ ਲਈ ਸਮਾਜਿਕ,ਆਰਥਿਕ, ਵਾਤਾਵਰਣਕ, ਸਰੀਰਕ ਤੇ ਮਾਨਸਿਕ ਦੁਬਿਧਾਵਾਂ ਖੜੀਆਂ ਕੀਤੀਆਂ ਹਨ । ਇਸ ਤੋਂ ਵੀ ਅੱਗੇ ਸਾਰਾ ਕੁਝ ਸਾਡੀ ਮਾਨਸਿਕਤਾ ਦਾ ਹਿੱਸਾ ਇਸ ਕਦਰ ਬਣ ਗਿਆ ਹੈ ਕਿ ਅਸੀਂ ਉਹ ਸਮਝਣ ਲੱਗ ਪਏ ਹਾਂ ਕਿ ਇਸ ਦਾ ਕੋਈ ਬਦਲ ਨਹੀਂ ਹੈ । ਕੈਮੀਕਲ ਆਧਾਰਿਤ ਸਿੰਚਾਈ ਅਤੇ ਮਸ਼ੀਨੀ ਅਧਾਰਿਤ ਖੇਤੀਬਾੜੀ ਹੀ ਇੱਕੋ ਇੱਕ ਰਾਹ ਹੈ ਤੇ ਮੰਡੀ ਇਸ ਸਾਰੇ ਕਾਸੇ ਦਾ ਕੇਂਦਰ ਬਿੰਦੂ ਹੈ । ਇਹ ਮਾਨਸਿਕਤਾ ਇੰਨੀ ਡੂੰਘੀ ਉਤਰ ਗਈ ਹੈ ਕਿ ਮੀਲਾਂ ਤੱਕ ਝੋਨਾ ਨਜ਼ਰ ਆਉਂਦਾ ਹੈ, ਕਣਕ ਨਜ਼ਰ ਆਉਂਦੀ ਹੈ ਤੇ ਹੁਣ ਬੀ.ਟੀ.ਨਰਮਾ ਨਜ਼ਰ ਆਉਂਦਾ ਹੈ । ਮਜ਼ਾਲ ਹੈ ਕਿਸੇ ਨੇ ਘਰ ਖਾਣ ਲਈ ਤੋਰੀ ਕੱਦੂ ਦੀ ਵੇਲ ਲਾਈ ਹੋਵੇ । ਨਿੱਕੇ ਨਿਆਣਿਆਂ ਨੇ ਕੋਈ ਫਲਦਾਰ ਬੂਟਾ ਲਾਇਆ ਹੋਵੇ । ਦੋ ਚਾਰ ਸਾਇਕਲਾਂ ਵਾਲੇ ਸਾਰੇ ਪਿੰਡ ਦੀ ਸਬਜ਼ੀ ਦੀ ਮੰਗ ਪੂਰੀ ਕਰ ਦਿੰਦੇ ਹਨ। ਇਹੀ ਸਬਜ਼ੀ ਪਹਿਲਾਂ ਪਿੰਡ 'ਚੋਂ ਮੰਡੀ ਵਿਚ ਅਤੇ ਫਿਰ ਬੇਹੀ ਹੋ ਕੇ ਪਿੰਡ ਵਿਚ ਵਿਕਣ ਲਈ ਆ ਜਾਂਦੀ ਹੈ । ਕਿਸੇ ਕਿਸਾਨ ਕੋਲ (ਵੱਡਾ ਜਾਂ ਛੋਟਾ) ਨਾਂ ਇਹ ਵਿਹਲ ਹੈ ਤੇ ਨਾ ਵਕਤ ਹੈ ਕਿ ਉਹ ਆਪਣੇ ਖਾਣ ਲਈ ਜਾਂ ਗੁਆਂਢੀ ਨੂੰ ਦੇਣ ਲਈ ਖੇਤ ਵਿਚ ਕੋਈ ਸਬਜ਼ੀ, ਫਲ ਜੜੀ ਬੂਟੀ ਪੈਦਾ ਕਰ ਲਵੇ । ਇਹ ਨਹੀਂ ਕਿ ਉਸ ਕੋਲ ਜਗ੍ਹਾ ਨਹੀਂ ਜਾਂ ਸਹੂਲਤ ਨਹੀਂ । ਹਰ ਖੇਤ ਵਿਚ ਕਿਸੇ ਖੂੰਜੇ ਥੱਲੇ ਅਜਿਹਾ ਕੁਝ ਮੁਫ਼ਤ ਪੈਦਾ ਹੋ ਸਕਦਾ ਹੈ । ਪਾਣੀ ਦੀ ਸਹੂਲਤ ਪੰਜਾਬ ਤੋਂ ਜ਼ਿਆਦਾ ਤਾਂ ਹਿੰਦੋਸਤਾਨ ਵਿਚ ਹੋਰ ਕਿਤੇ ਹੈ ਹੀ ਨਹੀ । ਬੱਸ ਰੌਲਾ ਮਾਨਸਿਕਤਾ ਦਾ ਹੈ ਜੋ ਬੀਜਣਾ ਹੈ ਵੱਟਣ ਵਾਸਤੇ ਬੀਜਣਾ ਹੈ, ਆਪ ਖਾਣ ਦੀ ਸੁਰਤ ਹੀ ਨਹੀਂ । ਉਹ ਚੰਦ ਕੁ ਲੋਕ ਜਿਹੜੇ ਆਪਣੇ ਖਾਣ ਲਈ, ਬਾਲ ਬੱਚੇ, ਗੁਆਂਢੀ ਲਈ ਦੋ ਚਾਰ ਬੂਟੇ ਸਬਜ਼ੀਆਂ ਦਾ ਸ਼ੌਕ ਰਖਦੇ ਹਨ ਜਾਣਦੇ ਹਨ ਕਿ ਏਨੀ ਕੁ ਜ਼ਹਿਮਤ ਨਾਲ ਖੇਤੀ 'ਤੇ ਕੋਈ ਬੁਰਾ ਅਸਰ ਨਹੀਂ ਪੈਂਦਾ, ਕੋਈ ਨੰਗ ਨਹੀਂ ਹੁੰਦਾ । ਕਿਸਾਨ ਦੀ ਸ਼ਬਦਾਵਲੀ ਵਿਚ ਫਸਲ ਕਿੰਨੀ ਨਿੱਕਲੀ ਹੈ ਜਾਂ ਮੰਡੀ ਸੁੱਟਣੀ ਹੈ, ਸ਼ਬਦ ਆਮ ਹੈ । ਉਸ ਤੇ ਕੀ ਖਰਚ ਹੋਇਆ, ਕੀ ਬਚਿਆ ਹੈ, ਇਹ ਨਾ ਤਾਂ ਕੋਈ ਪੁੱਛਦਾ ਹੈ ਅਤੇ ਨਾ ਕੋਈ ਦੱਸਦਾ ਹੈ। ਫਸਲਾਂ ਦੇ ਮਾਮਲੇ ਵਿਚ ਤਾਂ ਝਾੜ ਹਾਲੇ ਮਣਾਂ-ਕੁਇੰਟਲਾਂ ਵਿਚ ਦੱਸਿਆ ਜਾਂਦਾ ਹੈ । ਫਲਾਂ ਦੇ ਮਾਮਲੇ ਵਿਚ ਤਾਂ ਸਿੱਧਾ ਰੁਪਈਆਂ ਵਿਚ ਤਰਜਮਾ ਹੋ ਕੇ ਝਾੜ ਨਿਕਲਦਾ ਹੈ, ਕਿੰਨੂ 70000 ਦਿੰਦਾ ਹੈ, ਕਿੰਨੂ 40000 ਦਿੰਦਾ ਹੈ ਵਗੈਰਾ ਵਗੈਰਾ । ਏਨਾ ਝਾੜ ਹੋਣ ਦੇ ਬਾਵਜੂਦ ਵੀ ਅਸੀਂ ਖੇਤੀ ਨੂੰ ਕਹਿੰਦੇ ਹਾਂ ਕਿ ਇਹ ਲਾਹੇਵੰਦ ਸੌਦਾ ਨਹੀਂ, ਕਿਸਾਨ ਕਰਜ਼ਾਈ ਹੈ, ਖਾਧ ਪਦਾਰਥ ਜ਼ਹਿਰੀਲੇ ਹਨ, ਫਿਜ਼ਾ ਪ੍ਰਦੂਸ਼ਤ ਹੈ, ਪਾਣੀ ਘਟ ਰਿਹਾ ਹੈ । ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਕੀਤਾ ਜਾਏ? ਮੇਰੇ ਕੋਲ ਇਸਦਾ ਜੁਆਬ ਨਹੀਂ, ਜਾਂ ਜੁਆਬ ਏਨਾ ਸੌਖਾ ਨਹੀਂ, ਪਰ ਸੁਆਲ ਜ਼ਰੂਰ ਹੈ ਕਿ ਜੇਕਰ ਮੌਜੂਦਾ ਖੇਤੀ ਜਿਹੜੀ ਬਹੁਤਾ ਪਾ ਕੇ ਬਹੁਤਾ ਕੱਢਣ ਦੇ ਮੰਤਰ ਨਾਲ ਚਲਦੀ ਹੈ ਕੁਝ ਹੋਰ ਸੋਚਿਆ ਜਾਵੇ, ਇਸ ਦਾ ਕੋਈ ਬਦਲ ਨਹੀਂ ਹੈ, ਦੀ ਮਾਨਸਿਕਤਾ ਨੂੰ ਛੱਡ ਕੇ ਕਿਸੇ ਹੋਰ ਬਦਲ 'ਤੇ ਨਜ਼ਰਸਾਨੀ ਕਰ ਲਈ ਜਾਵੇ ਤਾਂ ਇਸ ਵਿਚ ਨੁਕਸਾਨ ਕੀ ਹੈ ? ਇਸ ਬਦਲ ਨੂੰ ਸਮਝਣ ਲਈ ਸਰਕਾਰ ਵੀ ਬਥੇਰਾ ਕਹਿੰਦੀ ਹੈ ਕਿ ਖੇਤੀ ਵਿਚ ਵੰਨ-ਸੁਵੰਨਤਾ ਲਿਆਓ, ਪਰ ਨਹੀਂ ਆਉਂਦੀ । ਕਿਉਂਕਿ ਗੱਲ ਬਹੁਤਾ ਪਾ ਕੇ ਬਹੁਤਾ ਪੈਦਾ ਕਰਨ ਵਾਲੀ ਮਾਨਸਿਕਤਾ ਅਤੇ ਸਭ ਕੁਝ

ਮੰਡੀ ਵਾਸਤੇ ਅਤੇ ਸਭ ਕੁਝ ਮੰਡੀ ਤੋਂ ਅਗਾਂਹ ਨਹੀਂ ਚਲਦਾ। ਪਰ ਇਸਦਾ ਬਦਲ ਹੈ, ਸਿਧਾਂਤਕ ਤੇ ਕਾਗਜ਼ੀ ਗੱਲਾਂ ਕਰਨ ਕਰਨ ਨਾਲੋਂ ਕੋਈ ਠੋਸ ਮਿਸਾਲ ਦੇਣੀ ਵਾਜਬ ਰਹੇਗੀ। ਬਹੁਤ ਸਾਰੇ ਵਿਦਵਾਨਾਂ ਨੇ ਆਰਗੈਨਿਕ (ਜੈਵਿਕ) ਖੇਤੀ ਦੀ ਵਕਾਲਤ ਕੀਤੀ ਹੈ ਪਰ ਉਹ ਕਾਮਯਾਬ ਨਹੀਂ ਹੋਏ ਇਸ ਲਈ ਕਿਸੇ ਇੱਕ ਅਜਿਹੇ ਇੱਕ ਕੇਸ ਦਾ ਅਧਿਐਨ ਕਰਨਾ ਢੁਕਵਾਂ ਨਹੀਂ ਹੋਵੇਗਾ, ਜਿਹੜਾ ਸਾਡੇ ਨਾਲ ਮੇਲ ਖਾਂਦਾ ਹੋਵੇ ਤੇ ਤਜਰਬਾ ਕਾਮਯਾਬ ਰਿਹਾ ਹੋਵੇ। ਇਸ ਲਈ ਕਿਊਬਾ ਦੀ ਖੇਤੀਬਾੜੀ ਅਤੇ ਖੁਰਾਕੀ ਨਿਜ਼ਾਮ ਤੇ ਨਜ਼ਰ ਮਾਰ ਲੈਣੀ ਚਾਹੀਦੀ ਹੈ।

**ਕਿਊਬਾ : ਖੇਤੀਬਾੜੀ ਅਤੇ ਖੁਰਾਕ :** f ਕ ਊ ਬ ਾ ਕੈਰੇਬੀਅਨ ਜਜ਼ੀਰੇ ਦਾ ਇੱਕ ਛੋਟਾ ਜਿਹਾ ਟਾਪੂ ਹੈ। ਅਮਰੀਕਾ ਇਸ ਦਾ ਇੱਕ ਨੰਬਰ ਦੁਸ਼ਮਣ ਹੈ। ਅਮਰੀਕੀ ਮਗਰਮੱਛ ਦੇ ਐਨ ਜਬਾੜ੍ਹੇ ਦੇ ਸਾਹਮਣੇ। ਦੁਸ਼ਮਣੀ ਵੀ ਇਸ ਕਦਰ ਕਿ ਜੇ ਅਮਰੀਕਾ ਦਾ ਵੱਸ ਚੱਲੇ ਤਾਂ ਕਿਊਬਾ ਦੀ ਹਸਤੀ ਦੁਨੀਆ ਦੇ ਨਕਸ਼ੇ ਤੋਂ ਹਮੇਸ਼ਾ ਲਈ ਖਤਮ ਕਰ ਦੇਵੇ। ਕਿਊਬਾ ਮੁਲਕ ਵਿਚ 1959 ਵਿਚ ਕਰਾਂਤੀ ਤੋਂ ਬਾਅਦ ਇਸ ਦੇਸ਼ ਵਿਚ ਨਵਾਂ ਨਿਜ਼ਾਮ ਆਇਦ ਹੋਇਆ। 1959 ਤੋਂ 1989-90 ਤੱਕ ਕਿਊਬਾ ਸੋਵੀਅਤ ਰੂਸ ਦਾ ਨੰਬਰ ਇੱਕ ਦੋਸਤ ਮੁਲਕ ਰਿਹਾ। ਸੋਵੀਅਤ ਬਲਾਕ ਵਿਚ ਕਿਊਬਾ ਦਾ ਵਪਾਰਕ ਮੁਕਾਮ ਬੜਾ ਸਿਹਤਮੰਦ ਰਿਹਾ। ਇਸ ਦੋਸਤੀ ਵਿਚ ਕਿਊਬਾ ਨੇ ਬਹੁਤ ਤਰੱਕੀ ਕੀਤੀ। 1980ਵਿਆਂ ਵਿਚ ਕਿਊਬਾ ਪੂਰੀ ਤਰ੍ਹਾਂ ਆਧੁਨਿਕ ਸਹੂਲਤਾਂ ਵਾਲਾ ਮੁਲਕ, ਮਸ਼ੀਨੀ ਖੇਤੀ ਅਤੇ ਉਦਯੋਗਿਕ ਮੁਲਕ ਬਣ ਗਿਆ। ਪਰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਕਿਊਬਾ ਦੀ ਤਰੱਕੀ ਵਿਚ ਵੀ ਉਹੀ ਅਲਾਮਤਾਂ ਮੌਜੂਦ ਸਨ ਜੋ ਬਾਕੀ ਤੀਜੀ ਦੁਨੀਆ ਦੇ ਮੁਲਕਾਂ ਵਿਚ ਹੁੰਦੀਆਂ ਹਨ ਯਾਨੀ ਕਿ ਇਸ ਦੇਸ਼ ਦਾ ਤਰੱਕੀ ਮਾਡਲ ਵੀ ਬਾਹਰੀ ਨਿਰਭਰਤਾ ਵਾਲਾ ਹੀ ਸੀ। ਖੇਤੀਬਾੜੀ, ਮੋਨੋਕਲਚਰ (ਇੱਕੋ ਤਰ੍ਹਾਂ ਦੀ ਫਸਲ) ਤਰਜ਼ ਦੀ ਜਿਸ ਵਿਚ ਬਾਹਰ ਭੇਜਣ ਵਾਲੀਆਂ ਫਸਲਾਂ ਦੀ ਵੱਡੀ ਪ੍ਰਤੀਸ਼ਤਤਾ, ਬਾਹਰੋਂ ਮੰਗਵਾਏ ਰਸਾਇਣਿਕ ਖਾਦ, ਕੀੜੇ ਮਾਰ ਦਵਾਈਆਂ, ਹਾਈਬਰਿੱਡ ਬੀਜ, ਮਸ਼ੀਨਰੀ ਤੇ ਤੇਲ ਯਾਨੀ ਕਿ ਬਾਹਰੀ ਨਿਰਭਰਤਾ ਤੇ ਉਸਰੀ ਹੋਈ ਆਧੁਨਿਕਤਾ ਪਰ ਇਹ ਸਾਰੇ ਦੇ ਨਾਲ ਨਾਲ ਕਿਊਬਾ ਦੀ ਸਰਕਾਰ ਨੇ ਮੁਲਕ ਦੀ ਜਨਸੰਖਿਆ ਨੂੰ ਇੱਕ ਮਿਆਰੀ ਜਨਸੰਖਿਆ ਬਣਾ ਦਿੱਤਾ। ਪ੍ਰਤੀ ਵਿਅਕਤੀ ਆਮਦਨ ਪੜ੍ਹਾਈ, ਖੁਰਾਕ , ਘਰ, ਡਾਕਟਰੀ ਸਹੂਲਤਾਂ, ਉਚੇਰੀ ਸਿੱਖਿਆ, ਸੱਭਿਆਚਾਰ, ਗੱਲ ਕੀ ਹਰ ਖੇਤਰ ਵਿਚ ਲਾਤੀਨੀ ਅਮਰੀਕਾ ਦਾ ਹੀ ਨਹੀਂ ਦੁਨੀਆਂ ਦੇ ਪੱਧਰ ਦਾ ਮੁਲਕ ਬਣ ਗਿਆ। ਕਿਊਬਾ ਦੀ ਜ਼ਿਆਦਾ ਜ਼ਮੀਨ ਗੰਨੇ ਦੀ ਖੇਤੀ ਹੇਠ ਹੋਣ ਕਰਕੇ ਖੰਡ ਨਿਰਯਾਤ ਵਿਚ ਇੱਕ ਨੰਬਰ ਦਾ ਦੇਸ਼ ਬਣ ਗਿਆ। ਪਰ ਖੁਰਾਕ ਥੱਲੇ ਘੱਟ ਰਕਬਾ ਹੋਣ ਕਰਕੇ 57 ਪ੍ਰਤੀਸ਼ਤ ਖੁਰਾਕੀ ਲੋੜਾਂ ਆਯਾਤ ਤੋਂ ਪੂਰੀਆਂ ਹੁੰਦੀਆਂ ਸਨ।

ਜ਼ਮੀਨੀ ਸੁਧਾਰਾਂ ਨਾਲ ਕਿਊਬਾ ਦੀ ਜ਼ਿਆਦਾ ਜ਼ਮੀਨ ਸਰਕਾਰੀ ਕੰਟਰੋਲ ਹੇਠ ਆ ਗਈ। ਬਾਕੀ ਦੀ ਜ਼ਮੀਨ ਵੀ ਲੱਗਭਗ ਸਾਰੀ ਐਕਸਪੋਰਟ ਕਰਨ ਵਾਲੀਆਂ ਫਸਲਾਂ ਦੀ ਖੇਤੀ ਕਰਨ ਅਧੀਨ ਸੀ। ਨਤੀਜੇ ਵਜੋਂ ਜ਼ਿਆਦਾ ਵਸੋਂ ਦਾ ਝੁਕਾਅ ਸ਼ਹਿਰੀਕਰਨ ਵੱਲ ਹੋ ਗਿਆ ਤੇ 1980 ਤੱਕ ਦੇਸ਼ ਦੇ 70 ਪ੍ਰਤੀਸ਼ਤ ਲੋਕ ਸ਼ਹਿਰਾਂ ਦੇ ਵਾਸੀ ਹੋ ਗਏ। 1980ਵਿਆਂ ਦੇ ਅਖੀਰ ਤੱਕ ਦੇਸ਼ ਦੀ 80 ਪ੍ਰਤੀਸ਼ਤ ਜ਼ਮੀਨ ਸਰਕਾਰੀ ਕੰਟਰੋਲ ਵਾਲੇ ਵੱਡੇ ਫਾਰਮਾਂ ਅਧੀਨ ਤੇ ਸਿਰਫ 20 ਪ੍ਰਤੀਸ਼ਤ ਜ਼ਮੀਨ ਛੋਟੇ ਕਿਸਾਨਾਂ ਦੀ ਮਾਲਕੀ ਵਿਚ ਰਹਿ ਗਈ ਅਤੇ ਇਹ ਵੀ ਨਿੱਜੀ ਮਾਲਕੀ ਤੇ ਕੋਆਪ੍ਰੇਟਿਵ ਵਿੱਚ ਵੰਡੀ ਹੋਈ ਸੀ ਤੇ ਕਮਾਲ ਇਹ ਕਿ ਇਹ 20 ਪ੍ਰਤੀਸ਼ਤ ਜ਼ਮੀਨ ਕੁੱਲ ਖੁਰਾਕ ਦਾ 40 ਪ੍ਰਤੀਸ਼ਤ ਹਿੱਸਾ ਪੈਦਾ ਕਰਦੀ ਸੀ। ਬਾਕੀ ਸਾਰੀ ਜ਼ਮੀਨ ਵੱਡੇ ਫਾਰਮ ਰਸਾਇਣਿਕ ਖਾਦਾਂ , ਮਸ਼ੀਨਰੀ, ਆਧੁਨਿਕ ਸਿੰਚਾਈ, ਕੀੜੇਮਾਰ ਦਵਾਈਆਂ ਆਦਿ ਨਾਲ ਲੈਸ ਸੀ। ਤਰੱਕੀ ਯਾਫਤਾ ਮੁਲਕਾਂ ਤੋਂ ਰੂਸੀਆਂ ਦੇ ਰਾਹੀਂ ਕਿਊਬਾ ਵਿਚ ਆਇਆ ਇਹ ਜਰਾਇਤੀ ਮਾਡਲ, ਵੇਚਣ ਤੇ ਖਰੀਦਣ ਦੋਵਾਂ ਵਾਸਤੇ ਬਾਹਰੀ ਸਹਾਇਤਾ ਤੇ ਨਿਰਭਰ ਸੀ। ਸੋਵੀਅਤ ਸੰਘ ਦੇ ਟੁੱਟਣ ਤੋਂ ਬਾਅਦ ਜਿੰਨੀ ਡਿਗਰੀ ਤੱਕ ਦੇਸ਼ ਮੋਨੋਕਲਚਰ 'ਤੇ ਨਿਰਭਰ ਸੀ ਓਨੀ ਡਿਗਰੀ ਵਿਚ ਇਨਕਲਾਬ ਦੀ ਕਮਜ਼ੋਰੀ ਸਾਹਮਣੇ ਆਈ।

**ਸੋਵੀਅਤ ਰੂਸ ਦੇ ਟੁੱਟਣ ਤੋਂ ਬਾਅਦ :** 1989-90 ਵਿਚ ਕਿਊਬਾ ਦੀ ਧਿਰ ਟੁੱਟਣ ਨਾਲ ਸਥਿਤੀ ਤੇਜ਼ੀ ਨਾਲ ਵਿਗੜ ਗਈ। 1991 ਵਿਚ ਸਰਕਾਰ ਨੇ "ਅਮਨ ਦੇ ਸਮੇਂ ਦਾ ਸਪੈਸ਼ਲ ਵਕਤ" ਐਲਾਨ ਕੀਤਾ। ਮੁਲਕ ਵਿਚ ਹਰ ਤਰ੍ਹਾਂ ਦੀ ਫਜ਼ੂਲ ਖਰਚੀ ਤੇ ਪਾਬੰਦੀ, ਤੇਲ ਦੀ ਆਯਾਤ ਵਿਚ 53 ਪ੍ਰਤੀਸ਼ਤ ਕਟੌਤੀ, ਕਣਕ ਦੀ ਆਯਾਤ ਵਿਚ 50 ਪ੍ਰਤੀਸ਼ਤ ਕਟੌਤੀ, ਬਾਕੀ ਖੁਰਾਕੀ ਵਸਤਾਂ ਵਿੱਚ ਇਸ ਤੋਂ ਵੀ ਜ਼ਿਆਦਾ ਕਟੌਤੀ ਕਿਊਬਾ ਦੀ ਜਰਾਇਤ ਨੂੰ ਮਿਲਣ ਵਾਲੇ ਰਸਾਇਣਿਕ ਖਾਦਾਂ ਤੇ ਦਵਾਈਆਂ ਵਿਚ 80 ਪ੍ਰਤੀਸ਼ਤ ਕਟੌਤੀ। ਜ਼ਰਾ ਅੰਦਾਜ਼ਾ ਲਾਓ ਕਿ ਖੇਤੀਬਾੜੀ ਦੀ ਆਧੁਨਿਕਤਾ ਕਿੰਨੀ ਕਮਜ਼ੋਰ ਬੁਨਿਆਦ ਤੇ ਟਿਕੀ ਹੋਈ ਸੀ ਕਿ ਕੱਲ੍ਹ ਤੱਕ ਆਪਣੇ ਆਪ ਨੂੰ ਕੈਲੇਫੋਰਨੀਆ ਦੇ ਮੁਕਾਬਲੇ ਦੱਸਦਾ ਮੁਲਕ ਬੇਸਹਾਰਾ ਬਣ ਗਿਆ। ਔਸਤ ਕਿਊਬਾ ਵਾਸੀ ਦਾ ਖੁਰਾਕੀ ਪੱਧਰ ਤੀਜਾ ਹਿੱਸਾ ਥੱਲੇ ਡਿੱਗ ਪਿਆ ਪਰ ਜੋ ਕੰਮ ਆਇਆ ਉਹ ਸੀ ਉੱਚ ਪੱਧਰ ਦੀ ਲੋਕ ਸ਼ਕਤੀ, ਮਿਆਰੀ ਕਿਰਦਾਰ ਦੇ ਮਾਲਕ ਕਿਊਬਨ ਇਸ ਖਤਰੇ ਅੱਗੇ ਡਟ ਗਏ। ਕਿਊਬਾ ਨੂੰ ਜਿਸ ਦੀ ਆਬਾਦੀ ਲਾਤੀਨੀ ਅਮਰੀਕਾ ਦਾ ਇੱਕ ਪ੍ਰਤੀਸ਼ਤ ਹੈ, ਲਾਤੀਨੀ ਅਮਰੀਕਾ ਦੇ 11 ਪ੍ਰਤੀਸ਼ਤ ਸਾਇੰਸਦਾਨ ਪੈਦਾ ਕਰਨ ਦਾ ਮਾਣ ਹੈ।

ਅਮਰੀਕਾ ਨੇ ਕਿਊਬਾ ਉਪਰ ਪਾਬੰਦੀਆਂ ਹੋਰ ਸਖ਼ਤ ਕਰ ਦਿੱਤੀਆਂ। ਕੋਈ ਚੀਜ਼ ਬਾਹਰੋਂ ਨਹੀਂ ਆਵੇਗੀ ਤੇ ਕੋਈ ਚੀਜ਼ ਬਾਹਰ ਨਹੀਂ ਜਾਵੇਗੀ। ਘੱਟੋ ਘੱਟ ਅਮਰੀਕੀ ਅਧਿਕਾਰ ਖੇਤਰ ਵਾਲੀ ਦੁਨੀਆਂ ਨਾਲੋਂ ਬਿਲਕੁਲ ਅਲੱਗ ਥਲੱਗ ਕਰ ਦਿੱਤਾ ਗਿਆ, ਇੱਕ ਨਿੱਕੇ ਜਿਹੇ ਜਜ਼ੀਰੇ ਨੂੰ।

**ਬਦਲਵੇਂ ਪ੍ਰਬੰਧ :** ਇਸ ਐਮਰਜੰਸੀ ਨੂੰ ਦੇਖਦੇ ਹੋਏ ਕਿਊਬਾ



ਦੀ ਸਰਕਾਰ ਨੇ ਖੇਤੀਬਾੜੀ ਨੂੰ ਘੱਟ ਖਰਚੀਲੀ ਤੇ ਸਵੈ ਨਿਰਭਰ ਬਣਾਉਣ ਦੇ ਦੇਸੀ ਤਰੀਕੇ ਅਪਨਾਉਣ ਦਾ ਫੈਸਲਾ ਲਿਆ। ਦੇਸੀ ਖਾਦ, ਜੈਵਿਕ ਖਾਦ, ਕੀਟ ਪਤੰਗਿਆਂ ਦੇ ਮੁਕਾਬਲੇ ਲਈ ਕੁਦਰਤੀ ਦੁਸ਼ਮਣ ਖਣਿੱਜਾਂ ਦਾ ਕੁਦਰਤੀ ਚੱਕਰ, ਫਸਲੀ ਹੇਰ ਫੇਰ, ਬੈਕਟੀਰੀਆ ਦੀ ਬਾਇਓ ਇਲਾਜ ਮਿਸ਼ਰਤ ਖੇਤੀ, ਮਸ਼ੀਨ ਦੀ ਥਾਂ ਮਨੁੱਖ ਅਤੇ ਪਸ਼ੂਆਂ ਦੀ ਮਿਹਨਤ, ਹਰੀ ਖਾਦ, ਚੱਟਾਨੀ ਫਾਸਫੇਟ ਟ੍ਰੈਕਟਰ ਦੀ ਥਾਂ ਬਲ੍ਹਦ, ਗੱਲ ਕੀ ਹਰ ਉਹ ਚੀਜ਼ ਜੋ ਘਰ ਵਿਚ ਮੌਜੂਦ ਸੀ ਕੰਮ ਵਿਚ ਲੈ ਆਂਦੀ। ਲੋਕ ਮਾਨਸਿਕਤਾ ਨੂੰ ਇੱਕ ਤਰ੍ਹਾਂ ਨਾਲ ਤਬਦੀਲ ਕਰਕੇ ਰੱਖ ਦਿੱਤਾ। ਪਰ ਦੇਖਣ ਵਾਲੀ ਗੱਲ ਇਹ ਹੈ ਕਿ ਇਹ ਪਿਛਾਂਹ ਖਿੱਚੂ ਗੇੜ ਨਹੀਂ ਸੀ। ਕਿਊਬਾ ਦੇ ਡਾਕਟਰਾਂ, ਸਾਇੰਸਦਾਨਾਂ, ਬਾਇਓਲੈਜਿਸਟਾਂ, ਖੇਤੀ ਮਾਹਿਰਾਂ, ਨੇ ਇਸ ਨੂੰ ਵੱਧ ਤੋਂ ਵੱਧ ਕਾਰਆਮਦ ਕਰਨ ਵਿਚ ਹਿੱਸਾ ਪਾਇਆ। ਕੈਮਿਸਟਰੀ ਦੀ ਥਾਂ ਬਾਇਲੋਜੀ ਆ ਗਈ।

ਪਰ ਇਹ ਕੰਮ ਏਨਾ ਸੌਖਾ ਨਹੀਂ ਸੀ। ਕਮਾਲ ਦੀ ਗੱਲ ਇਹ ਹੋਈ ਕਿ ਛੋਟੇ ਕਿਸਾਨ, ਜਿਨ੍ਹਾਂ ਕੋਲ ਸਿਰਫ 20 ਪ੍ਰਤੀਸ਼ਤ ਜ਼ਮੀਨ ਸੀ ਇਸ ਕੰਮ ਵਿਚ ਬਹੁਤ ਕਾਬਲ ਸਾਬਤ ਹੋਏ। ਛੋਟੇ ਫਾਰਮਾਂ 'ਤੇ ਖੁਰਾਕ ਦੀ ਪੈਦਾਵਾਰ ਨੇ ਮੁਲਕ ਦੀ ਖੁਰਾਕੀ ਲੋੜ ਨੂੰ ਠੁੰਮਣਾ ਲਾ ਦਿੱਤਾ। ਇਹ ਛੋਟੇ ਕਿਸਾਨ ਹੀ ਸਨ ਜਿਨ੍ਹਾਂ ਕੋਲ ਸਾਰਾ ਗਿਆਨ ਮਹਿਫੂਜ਼ ਸੀ। ਵੱਡੇ ਫਾਰਮਾਂ ਦੇ ਸਾਇੰਸੀ ਕਿਸਮ ਦੇ ਆਧੁਨਿਕ ਕਿਸਾਨ ਨੂੰ ਇਹ ਸਮਝ ਆਉਣ 'ਚ ਦੇਰ ਲੱਗੀ। ਪਰ ਹੰਗਾਮੀ ਹਾਲਾਤ ਤੇ ਛੋਟੇ ਕਿਸਾਨ ਨੂੰ ਇਹਦੀ ਦੇਖਾ-ਦੇਖੀ ਹੋਰ ਕੋਈ ਚਾਰਾ ਨਾ ਹੋਣ ਕਰਕੇ ਮਾਨਸਿਕਤਾ ਤਬਦੀਲ ਹੋਣ ਲੱਗ ਪਈ। ਸਰਕਾਰ ਨੇ ਇੱਕ ਗੱਲ ਜੋ ਪਹਿਲਾਂ ਭਾਂਪ ਲਈ ਸੀ, ਉਹ ਇਹ ਸੀ ਕਿ ਲੋਕ ਜ਼ਮੀਨ ਨਾਲੋਂ ਟੁੱਟ ਰਹੇ ਹਨ। ਹੁਣ ਫਿਰ ਕਈ ਤਰਾਂ ਦੇ ਇਨਸੈਂਟਿਵ ਦੇ ਕੇ ਲੋਕਾਂ ਨੂੰ ਜ਼ਮੀਨ ਨਾਲ ਜੋੜਨਾ ਸ਼ੁਰੂ ਕੀਤਾ। ਛੋਟੇ ਛੋਟੇ ਗਰੁੱਪਾਂ ਵਿੱਚ ਕਿਸਾਨਾਂ ਨੂੰ ਜ਼ਮੀਨ ਦੇ ਟੁਕੜੇ ਦੇ ਕੇ ਉਹਨਾਂ ਨੂੰ ਖੁਦਮੁਖਤਿਆਰੀ ਤੇ ਪੈਦਾਵਾਰ 'ਚ ਬੋਨਸ ਦੇਣਾ ਸ਼ੁਰੂ ਕੀਤਾ। ਛੋਟੇ ਜ਼ਮੀਨੀ ਟੁਕੜਿਆਂ ਦੇ ਮਾਲਕ ਆਪਣੀ ਜ਼ਮੀਨ ਦੀ ਕਿਸਮ ਲੋੜ ਤੇ ਪੈਦਾਵਾਰ ਬਾਰੇ ਚੇਤੰਨ ਹੋ ਗਏ ਅਤੇ ਇਸ ਨਾਲ ਐਗਰੋ ਐਕਾਲੋਜੀ ਖੇਤੀ ਦਾ ਕੰਮ ਲੀਹੇ ਪੈ ਗਿਆ। ਪਰ ਇਹ ਸਿਰਫ ਛੋਟੀਆਂ ਕੋਆਪ੍ਰੇਟਿਵ ਦੇ ਪੱਧਰ ਤੇ ਜਾਂ ਛੋਟੇ ਗਰੁੱਪਾਂ ਵਿਚ ਹੀ ਸੰਭਵ ਹੋ ਸਕਿਆ। ਵੈਸੇ ਇਸ ਦੀ ਤਫ਼ਸੀਲ ਤਾਂ ਬਹੁਤ ਦਿੱਤੀ ਜਾ ਸਕਦੀ ਹੈ ਪਰ ਇਸ ਪ੍ਰਯੋਗ ਦੇ ਕੁਝ ਅੰਕੜੇ ਦੇ ਕੇ ਗੱਲ ਖਤਮ ਕੀਤੀ ਜਾ ਰਹੀ ਹੈ ਅਤੇ ਅੰਤ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਸ ਤਰ੍ਹਾਂ ਦੇ ਸਸਤੇ, ਟਿਕਾਊ, ਸਿਹਤਯਾਬ, ਕੁਦਰਤੀ ਖੇਤੀ ਅਤੇ ਖੁਰਾਕੀ ਪ੍ਰਬੰਧ ਵਿਚ ਹੀ ਲੋਕਾਈ ਦੀ ਨਿਜ਼ਾਤ ਹੈ। ਭਾਵੇਂ ਇਸ ਨਾਲ ਫੂਡ ਪ੍ਰੋਸੈਸਿੰਗ ਉਦਯੋਗ ਅਤੇ ਖੇਤੀਬਾੜੀ ਦਾ ਮੌਜੂਦਾ ਨਿਜ਼ਾਮ ਕਤਈ ਸਹਿਮਤ ਨਹੀਂ ਹੋਵੇਗਾ। ਸਿਰਫ ਖੁਰਾਕ ਜਾਂ ਖੇਤੀ ਵਸਤਾਂ ਪੈਦਾ ਕਰਨਾ ਹੀ ਕਾਫੀ ਨਹੀਂ। ਉਨ੍ਹਾਂ ਦੀ ਮੁਨਸਿਫ਼ਾਨਾ ਤਕਸੀਮ ਵੀ ਕਿਸੇ ਸਰਕਾਰ ਦੀ ਨੈਤਿਕ ਜ਼ਿੰਮੇਵਾਰੀ ਬਣਦੀ ਹੈ। ਇਸ ਮੁਲਕ ਨੇ ਕ੍ਰਾਂਤੀ ਤੋਂ ਬਾਅਦ ਹਰ ਬਸ਼ਿੰਦੇ ਨੂੰ ਕੁਝ ਪੈਦਾਵਾਰ ਵਿਚੋਂ ਉਸ ਦੇ ਬਣਦੇ ਹਿੱਸੇ ਤੋਂ ਕਦੇ ਮਹਿਰੂਮ ਨਹੀਂ ਕੀਤਾ। ਸਸਤੀਆਂ ਦਰਾਂ ਤੇ ਹਰ ਬਸ਼ਰ ਲਈ ਖੁਰਾਕ ਦੇਣਾ ਸਰਕਾਰ ਦੇ ਅਹਿਦ ਵਿਚ ਸ਼ਾਮਿਲ ਹੈ। 1998 ਦੀ ਰਾਸ਼ਨਿੰਗ ਮੁਤਾਬਿਕ ਹਰ ਸ਼ਖਸ ਲਈ ਮਹੀਨਾਵਾਰ 5 ਪੌਂਡ ਚਾਵਲ, ਇੱਕ ਪੌਂਡ ਫਲੀਦਾਰ ਖੁਰਾਕ, ਤਿੰਨ ਪੌਂਡ ਚੀਨੀ, ਮਾਸ ਮੁਰਗਾ, ਅੰਡਾ, ਮੱਛੀ, ਸੋਇਆ, ਸਬਜ਼ੀਆਂ ਸ਼ੁੱਧ ਤੇ ਸਸਤੀਆਂ ਮਿਲਣੀਆਂ ਯਕੀਨੀ ਬਣਾਈਆਂ ਹਨ। ਇਸ ਤੋਂ ਇਲਾਵਾ ਸਰਕਾਰੀ ਤੌਰ 'ਤੇ ਹਸਪਤਾਲ ਦੇ ਹਰ ਮਰੀਜ਼ ਨੂੰ 28 ਪੌਂਡ ਖੁਰਾਕ, ਬੱਚਾ ਕੇਂਦਰਾਂ ਵਿਚ ਪ੍ਰਤੀ ਬੱਚਾ 13 ਪੌਂਡ ਖੁਰਾਕ, ਹਰ ਸਕੂਲੀ ਵਿਦਿਆਰਥੀ ਨੂੰ 10 ਪੌਂਡ ਖੁਰਾਕ ਪ੍ਰਤੀ ਮਾਹ ਦੇਣੀ ਯਕੀਨੀ ਹੈ। ਇਸ ਮੁਲਕ ਵਿਚ ਸਵੈ ਇੱਛਕ ਤੌਰ ਤੇ ਜਨਤਕ ਅਦਾਰਿਆਂ, ਘਰਾਂ, ਸਕੂਲਾਂ, ਹਸਪਤਾਲ ਜਾਂ ਗੁਆਂਢੀਆਂ ਨੂੰ ਖੁਰਾਕੀ ਵਸਤਾਂ ਭੇਜਣ ਦੀ ਬਹੁਤ ਵਧੀਆ ਤੇ ਸਿਹਤਮੰਦ ਰਵਾਇਤ ਹੈ।

**ਨਤੀਜਾ :** ਆਖਿਰ ਵਿਚ ਕਿਹਾ ਜਾ ਸਕਦਾ ਹੈ ਕਿ ਬਦਲ ਸੰਭਵ ਹੈ ਇਹ ਕਿਊਬਾ ਦੇ ਤਜਰਬੇ ਨੇ ਸਾਬਤ ਕਰ ਦਿੱਤਾ ਹੈ।

† ਕਿਊਬਾ ਸਬਜ਼ੀਆਂ, ਫਲਾਂ, ਨਿਸ਼ਾਸ਼ਤਾ, ਪ੍ਰੋਟੀਨ ਵਿੱਚ ਸੰਨ 2000 ਵਿੱਚ ਸਵੈ ਨਿਰਭਰ ਮੁਲਕ ਬਣ ਗਿਆ ਸੀ।

† ਸ਼ਹਿਰੀ ਖੇਤੀ ਨੇ 2003 ਤੱਕ 20 ਲੱਖ ਲੋਕਾਂ ਨੂੰ ਰੋਜ਼ਗਾਰ ਦਿੱਤਾ ਹੋਇਆ ਸੀ।

† ਹਰ ਸਾਲ 35000 ਨਵੇਂ ਰੁਜ਼ਗਾਰ ਖੇਤੀ ਸੈਕਟਰ 'ਚੋਂ ਪੈਦਾ ਹੋ ਰਹੇ ਹਨ।

† ਅੱਜ ਕਿਊਬਾ ਦਾ ਪ੍ਰਤੀ ਏਕੜ, ਪ੍ਰਤੀ ਵਿਅਕਤੀ ਝਾੜ ਦੁਨੀਆਂ ਦੇ ਪੱਧਰ 'ਤੇ ਹੈ।

† 'ਫੂਡ ਐਂਡ ਐਗ ਆਰਗੇਨਾਈਜ਼ੇਸ਼ਨ' ਦੀ ਮਿਥੀ ਹੋਈ ਤਾਦਾਦ 300 ਗ੍ਰਾਮ ਪ੍ਰਤੀ ਦਿਨ ਪ੍ਰਤੀ ਵਿਅਕਤੀ, (ਸਬਜ਼ੀਆਂ ਅਤੇ ਫਲ) ਵਿਕਣੀ ਚਾਹੀਦੀ ਹੈ। ਕਿਊਬਾ ਵਿਚ ਇਹ ਤਾਦਾਤ 469 ਗ੍ਰਾਮ ਹੈ। ਕਿਊਬਾ ਵਿਚ ਖੁਰਾਕ ਦੀ ਮਿਕਦਾਰ 2600 ਕੈਲੋਰੀ ਪ੍ਰਤੀ ਵਿਅਕਤੀ ਹੈ। ਐਫ.ਏ.ਓ. ਦੀ ਨਿਰਧਾਰਤ ਦਰ 2400 ਕੈਲੋਰੀ ਹੈ।

† ਅੱਜ ਇਸ ਮੁਲਕ ਵਿਚ 1989 ਦੇ ਮੁਕਾਬਲੇ ਪੈਟਰੋਲੀਅਮ ਦੀ ਖਪਤ 50 ਪ੍ਰਤੀਸ਼ਤ ਘੱਟ ਹੈ (ਦੁਨੀਆ ਦਾ ਕੋਈ ਮੁਲਕ ਅਜਿਹਾ ਨਹੀਂ ਜਿੱਥੇ ਪੈਟਰੋਲੀਅਮ ਦੀ ਖਪਤ ਘਟ ਰਹੀ ਹੋਵੇ)

† 1989 ਦੇ ਮੁਕਾਬਲੇ ਰਸਾਇਣਿਕ ਖਾਦਾਂ ਦੀ ਵਰਤੋਂ ਸਿਰਫ 10 ਪ੍ਰਤੀਸ਼ਤ ਹੈ।

† 1989 ਦੇ ਮੁਕਾਬਲੇ ਸਿੰਥੈਟਿਕ ਦਵਾਈਆਂ ਦੀ ਵਰਤੋਂ ਸਿਰਫ 7 ਪ੍ਰਤੀਸ਼ਤ ਹੈ।

† ਕਿਊਬਾ ਦੀ ਰਾਜਧਾਨੀ ਹਵਾਨਾ ਵਰਗੇ ਆਧੁਨਿਕ ਸ਼ਹਿਰ ਵਿਚ ਖੇਤੀ ਲਈ ਬਲ੍ਹਦਾਂ ਦੀਆਂ 2400 ਜੋੜੀਆਂ ਰੱਖੀਆਂ ਹੋਈਆਂ ਹਨ। ਇਸ ਮੁਲਕ ਦੀ 80 ਪ੍ਰਤੀਸ਼ਤ ਤੋਂ ਜ਼ਿਆਦਾ ਖੇਤੀ ਹੱਥੀਂ ਜਾਂ ਬਲ੍ਹਦਾਂ ਰਾਹੀਂ ਕੀਤੀ ਜਾਂਦੀ ਹੈ।

# ਅਹਿਮਦਨਗਰ ਦੇ ਸਨੇਹਆਲਿਆ ਵਿੱਚ

- ਰਾਮ ਸਵਰਨ

ਮਹਾਰਾਸ਼ਟਰ ਦੀ ਆਪਣੀ ਫੇਰੀ ਦੌਰਾਨ ਅਸੀਂ ਇਹ ਸਪੱਸ਼ਟ ਰੂਪ 'ਚ ਦੇਖਿਆ ਕਿ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਆਗੂ ਤੇ ਵਰਕਰ ਆਪਣੇ ਮਿਸ਼ਨ ਲਈ ਤਿਆਗ ਦੀ ਭਾਵਨਾ ਨਾਲ ਜੁਟੇ ਹੋਏ ਹਨ। ਜੀਵਨ ਦੇ ਹਰ ਖ਼ੇਤਰ ਵਿੱਚ ਉਹ ਆਪਣੇ ਵੱਲੋਂ ਸਮਾਜ 'ਚ ਨਵੀਆਂ ਪਿਰਤਾਂ ਪਾਉਣ ਲਈ ਪਾਉਣ ਲਈ ਆਪਣਾ ਬਣਦਾ ਸਰਦਾ ਯੋਗਦਾਨ ਪਾਉਣ ਲਈ ਯਤਨਸ਼ੀਲ ਹਨ। ਅੰਧ-ਸ਼ਰਧਾ ਦੇ ਖਾਤਮੇ ਲਈ ਉਹ ਧਰਮ ਦੇ ਠੇਕੇਦਾਰਾਂ ਤੇ ਮੂਲਵਾਦੀ ਸੰਗਠਨਾਂ ਨਾਲ ਵੀ ਆਹਮਣੇ ਸਾਹਮਣੇ ਹੁੰਦੇ ਹਨ ਇਹੋ ਕਾਰਣ ਹੈ ਕਿ ਮਹਾਰਾਸ਼ਟਰ ਦਾ ਅਜਿਹਾ ਕੋਈ ਵੀ ਕੋਨਾ ਨਹੀਂ ਜਿੱਥੇ ਅਨਿਸ ਵਰਕਰਾਂ ਦੀ ਫੇਰੀ ਨਾ ਪਈ ਹੋਵੇ। ਉਹ ਹਰ ਪੱਧਰ ਤੇ ਆਪਣਾ ਸੁਨੇਹਾ ਲੈ ਕੇ ਜਾਂਦੇ ਹਨ। ਉਹ ਆਪਣੀ ਸੰਸਥਾ ਦੇ ਨਾਲ ਨਾਲ ਸਮਾਜ ਦੇ ਭਲੇ ਲਈ ਕੀਤੇ ਜਾਂਦੇ ਕਾਰਜਾਂ ਵਿੱਚ ਆਪਣਾ ਹੱਥ ਵਟਾਉਂਦੇ ਹਨ। ਮਾਨਵਤਾ ਦੀ ਉੱਤਮ ਸੇਵਾ ਦੀ ਮਿਸਾਲ ਅਹਿਮਦਨਗਰ ਵਿਚ ਵੇਖਣ ਨੂੰ ਮਿਲੀ ਜਿਸ ਨੂੰ ਵੇਖ ਕੇ ਸਿਰ ਸਤਿਕਾਰ ਨਾਲ ਝੁਕ ਗਿਆ। ਅਨਿਸ ਵਾਂਗ ਇੱਕ ਹੋਰ ਸੰਸਥਾ ਵਲੋਂ ਕੁਝ ਦਾਨੀ ਸੱਜਣਾਂ/ਸੰਸਥਾਵਾਂ ਦੇ ਬਲਬੂਤੇ ਇਹ ਨਿਵੇਕਲੀ ਮਿਸਾਲ ਕਾਇਮ ਕੀਤੀ ਜਾ ਰਹੀ ਹੈ। ਸਮਾਜ ਦੇ ਦੁਰਕਾਰੇ, ਅਨਾਥ ਤੇ ਵੇਸਵਾਵਾਂ ਦੇ ਬੇਸਹਾਰਾ ਬੱਚਿਆਂ ਨੂੰ ਜਿਉਣ ਜੋਗਾ ਬਨਾਉਣ ਲਈ ਸਾਰਥਿਕ ਕੰਮ ਕੀਤਾ ਜਾ ਰਿਹਾ ਹੈ। ਅਜੋਕੇ ਰਾਜ ਪ੍ਰਬੰਧ ਦੀ ਨਲਾਇਕੀ ਸਦਕਾ ਆਪਣਾ ਸਰੀਰ ਵੇਚ ਕੇ ਪਾਪੀ ਪੇਟ ਪਾਲਣ ਲਈ ਮਜਬੂਰ ਵੇਸਵਾਵਾਂ ਤੇ ਏਡਜ਼ ਤੋਂ ਪੀੜਤ ਉਨ੍ਹਾਂ ਦੇ ਬੱਚਿਆਂ ਨੂੰ ਜੀਣ-ਥੀਣ ਲਈ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ। ਇਹ ਉਹ ਸੇਵਾ ਹੈ ਜਿਹੜੀ ਹਰ ਕਿਸੇ ਦੇ ਵੱਸ ਦਾ ਰੋਗ ਨਹੀਂ ਪਰ ਸੰਸਥਾ ਦੇ ਉੱਦਮੀ ਸੰਚਾਲਕ ਤੇ ਉੱਥੇ ਕੰਮ ਕਰਨ ਵਾਲਾ ਸਟਾਫ ਜੀਵਨ ਤੇ ਸਮਾਜ ਦੀ ਕਰੂਰਤਾ ਨੂੰ ਆਪਣੇ ਯਤਨਾਂ ਨਾਲ ਹੱਸਦੀ ਵੱਸਦੀ ਤੇ ਮੁਸ਼ਕਲਾਂ ਨਾਲ ਟੱਕਰਨ ਦੇ ਸਮਰੱਥ ਜ਼ਿੰਦਗੀ 'ਚ ਬਦਲਣ ਲਈ ਯਤਨਸ਼ੀਲ ਹਨ।

19 ਜੂਨ 2002 ਨੂੰ ਸਿਤਾਰਾ ਤੋਂ ਕੋਹਲਾਪੁਰ ਪਹੁੰਚ ਕੇ ਉੱਥੋਂ ਦੇ ਅਨਿਸ ਆਗੂਆਂ ਸ਼੍ਰੀ ਸ਼ਿਵਾ ਜੀ ਸ਼ਿੰਦੇ, ਅਨਿਲ ਚਵ੍ਹਾਨ ਤੇ ਕਾਸ਼ੀ ਰਾਮ ਦੱਤਾਤਰੇ ਨਾਲ ਉਥੋਂ ਦੀਆਂ ਮਹੱਤਵਪੂਰਨ ਥਾਵਾਂ ਵੇਖਣ ਉਪਰੰਤ 20 ਜੂਨ ਦੀ ਸਵੇਰ ਨੂੰ ਅਸੀਂ ਅਹਿਮਦ ਨਗਰ ਵਿਖੇ ਅਨਿਸ ਆਗੂ ਸ਼੍ਰੀ ਨਾਗੇਸ਼ ਕੁਸਲੇ ਪਾਸ ਪਹੁੰਚ ਕੇ ਉਹਨਾਂ ਨਾਲ ਅਹਿਮਦਨਗਰ ਦਾ ਕਿਲਾ, ਟੈਂਕ ਮਿਊਜ਼ੀਅਮ, ਤੇ ਚਾਂਦ ਬੀਬੀ ਦਾ ਮਕਬਰਾ ਆਦਿ ਵੇਖਣ ਉਪਰੰਤ ਸ਼ਾਮ ਨੂੰ ਅਹਿਮਦ ਨਗਰ ਵਿਖੇ ਸਥਿੱਤ ਮਾਨਵਤਾ ਦੀ ਸੱਚੀ ਸੁੱਚੀ ਸੇਵਾ ਦੇ ਕੇਂਦਰ 'ਸਨੇਹਆਲਿਆ' ਪਹੁੰਚੇ। ਪ੍ਰੋ. ਨਾਗੇਸ਼ ਕੁਲਕਰਨੀ ਦੀ ਦੇਖ ਰੇਖ ਵਿੱਚ ਟਰਸਟ ਵਲੋਂ ਚਲਾਏ ਜਾ ਰਹੇ ਇਸ ਕੇਂਦਰ 'ਚ ਦਾਖਲ ਹੁੰਦਿਆਂ ਹੀ ਲਾਅਨ 'ਚ ਖੇਡ ਰਹੀ ਤੇ ਝੂਲਿਆਂ/ਪੀਂਘਾਂ ਤੇ ਝੂਟ ਰਹੇ ਨੰਨ੍ਹੇ ਮੁੰਨ੍ਹੇ ਬੱਚਿਆਂ ਦੇ ਦੀਦਾਰ ਹੋਏ ਜਿੰਨ੍ਹਾਂ ਦੇ ਚਿਹਰਿਆਂ ਤੇ ਨਿਰਾਸ਼ਾ ਦੀ ਥਾਂ ਦੀਨ ਦੁਨੀਆਂ ਤੋਂ ਬੇਖਬਰ ਖੁਸ਼ੀ ਦੀ ਝਲਕ ਸੀ। ਸ਼੍ਰੀ ਕੁਸਲੇ ਨਾਲ ਜਦ ਅਸੀਂ 'ਸਨੇਹਆਲਿਆ' ਦੇ ਦਫਤਰ ਪਹੁੰਚੇ ਤਾਂ ਉਥੇ ਮੌਜੂਦ ਸ਼੍ਰੀਮਤੀ ਨਲਿਨੀ ਸ਼ੇਰੇ ਨੇ ਆਪਣੇ ਸਟਾਫ ਨਾਲ ਸਾਡਾ ਨਿੱਘਾ ਸੁਆਗਤ ਕੀਤਾ। ਅਸੀਂ ਆਪਣੇ ਆਉਣ ਦਾ ਮਕਸਦ ਦੱਸਿਆ ਤਾਂ ਉਨ੍ਹਾਂ ਆਪਣੀ ਸੰਸਥਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਆਪਣੇ ਸਟਾਫ ਨਾਲ ਬੱਚਿਆਂ ਦੀ ਸੇਵਾ ਸੰਭਾਲ 'ਚ ਜੁਟੀ ਸ੍ਰੀਮਤੀ ਸ਼ੇਰੇ ਦੀ ਕੁਰਬਾਨੀ ਤੇ ਤਿਆਗ ਦੀ ਮਿਸਾਲ ਵੇਖੋ ਕਿ ਆਪਣੇ ਬਿਜ਼ਨਸਮੈਨ ਪਤੀ ਦੇ ਸਦੀਵੀ ਵਿਛੋੜੇ ਉਪਰੰਤ ਅਮਰੀਕਾ ਵਸਦੇ ਆਪਣੇ ਪੁੱਤਰ ਕੋਲ ਰਹਿਣ ਤੇ ਜੀਵਨ ਦੀ ਹਰ ਸਹੂਲਤ ਮਾਣਦੀ ਆਪਣੀ ਧੀ ਕੋਲ ਜਾਣ ਦੀ ਬਜਾਏ ਮੁੰਬਈ ਵਿਚਲਾ ਆਪਣਾ ਆਲੀਸ਼ਾਨ ਮਕਾਨ ਛੱਡ ਕੇ ਪਿਛਲੇ ਇੱਕ ਸਾਲ ਤੋਂ ਇੱਥੇ ਸੇਵਾਵਾਂ ਦੇ ਰਹੀ ਹੈ।

ਸ਼੍ਰੀਮਤੀ ਸ਼ੇਰੇ ਵੱਲੋਂ ਦਿੱਤੀ ਜਾਣਕਾਰੀ ਅਨੁਸਾਰ ਪਿਛਲੇ ਵੀਹ ਸਾਲਾਂ ਤੋਂ ਸਫ਼ਲਤਾ ਪੂਰਵਕ ਚੱਲ ਰਹੇ ਇਸ ਕੇਂਦਰ ਦਾ ਸਮੁੱਚਾ ਪ੍ਰਬੰਧ ਇੱਕ ਟਰੱਸਟ ਦੇ ਹੱਥਾਂ ਵਿੱਚ ਹੈ ਜਿਸ ਦੇ ਮੈਂਬਰ ਸਮਾਜ ਸੇਵੀ ਡਾਕਟਰ, ਪ੍ਰੋਫੈਸਰ ਤੇ ਵਪਾਰੀ ਸ਼ਾਮਿਲ ਹਨ। ਕੇਂਦਰ ਵਿਚ ਉਸ ਸਮੇਂ 85 ਬੱਚੇ ਸਨ ਜਿੰਨ੍ਹਾਂ ਵਿਚ 23 ਏਡਜ਼ ਤੋਂ ਪੀੜਤ ਤੇ 4 ਵੇਸਵਾਵਾਂ ਸ਼ਾਮਲ ਸਨ। ਉਨ੍ਹਾਂ ਦੱਸਿਆ ਕਿ ਇੱਥੇ ਵੇਸਵਾਵਾਂ ਦੇ ਅਨਾਥ ਬੱਚਿਆਂ ਨੂੰ ਅਹਿਮਦ ਨਗਰ ਤੇ ਆਸ ਪਾਸ ਜ਼ਿਲ੍ਹਿਆਂ ਦੇ ਲੋਕ ਛੱਡ ਜਾਂਦੇ ਹਨ। ਕਈ ਵਾਰ ਗਰੀਬੀ ਹੱਥੋਂ ਤੰਗ ਆ ਕੇ ਪਹਾੜੀ ਖੇਤਰ ਦੇ ਗਡਰੀਏ ਵੀ ਆਪਣੇ ਬੱਚਿਆਂ ਨੂੰ ਇੱਥੇ ਛੱਡ ਦਿੰਦੇ ਹਨ। ਮਹਾਰਾਸ਼ਟਰ ਸਰਕਾਰ ਦੇ ਮਹਿਲਾ ਕਲਿਆਣ ਵਿਭਾਗ ਵਲੋਂ 20 ਬੱਚਿਆਂ ਦੇ ਪਾਲਣ ਪੋਸ਼ਣ ਲਈ ਸਹਾਇਤਾ ਦਿੱਤੀ ਜਾਂਦੀ ਹੈ ਜਦ ਕਿ ਬਾਕੀ ਮੁਕੰਮਲ ਖਰਚਾ ਟਰੱਸਟ ਵਲੋਂ ਦਾਨੀਆਂ ਦੀ ਸਹਾਇਤਾ ਨਾਲ ਹੀ ਚਲਾਇਆ ਜਾਂਦਾ ਹੈ



ਜਿੰਨ੍ਹਾਂ ਵਿਚ ਪ੍ਰਮੁੱਖ ਰੂਪ 'ਚ ਜੈਨ ਧਰਮ ਨਾਲ ਸਬੰਧਤ ਲੋਕ ਸ਼ਾਮਿਲ ਹਨ ਜਿਹੜੇ ਆਪਣੀ ਰਵਾਇਤ ਅਨੁਸਾਰ ਆਪਣੀ ਕਮਾਈ ਦਾ 10 ਪ੍ਰਤੀਸ਼ਤ ਹਿੱਸਾ ਸੰਸਥਾ ਨੂੰ ਦਾਨ ਦਿੰਦੇ ਹਨ। ਉੱਥੇ ਰਹਿੰਦੇ ਬੱਚਿਆਂ ਟਰੱਸਟ ਵਲੋਂ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਜਾਂਦੀ ਹੈ। ਖਾਣ ਪੀਣ ਲਈ ਸਵੇਰ ਸ਼ਾਮ ਨਿਸਚਿਤ ਸਮੇਂ ਤੇ ਚੰਗਾ ਭੋਜਨ ਦਿੱਤਾ ਜਾਂਦਾ ਹੈ। ਪੜ੍ਹਣ ਲਿਖਣ ਦੀ ਉਮਰ ਵਾਲੇ ਬੱਚਿਆਂ ਨੂੰ ਪੜ੍ਹਨ ਲਈ ਬਕਾਇਦਾ ਸਕੂਲ ਭੇਜਿਆ ਜਾਂਦਾ ਹੈ। ਇਨ੍ਹਾਂ ਬੱਚਿਆਂ ਦੇ ਸਕੂਲ ਦਾ ਕੰਮ ਕਾਰ ਨਿਪਟਾਉਣ ਤੇ ਟਿਊਸ਼ਨ ਵਰਕ ਲਈ ਸੰਸਥਾ ਵਲੋਂ ਕੇਂਦਰ 'ਚ ਇੱਕ ਟੀਚਰ ਰੱਖੀ ਹੋਈ ਹੈ। ਬੱਚਿਆਂ ਦੇ ਖੇਡਣ ਮੱਲਣ ਲਈ ਕੇਂਦਰ ਦੇ ਵਿਹੜੇ 'ਚ ਝੂਲੇ ਆਦਿ ਲੱਗੇ ਹੋਏ ਹਨ। ਬੱਚਿਆਂ ਦੀ ਖੇਡ ਰੁਚੀ ਨੂੰ ਪ੍ਰਫੁਲਿਤ ਕਰਨ ਲਈ ਯੋਗਾ ਦੀ ਟਰੇਨਿੰਗ ਦਾ ਵੀ ਪ੍ਰਬੰਧ ਹੈ। 'ਸਨੇਹਆਲਿਆ' 'ਚ ਬੱਚਿਆਂ ਦੀ ਸੇਵਾ ਸੰਭਾਲ ਵਿਚ ਕਿਸੇ ਪ੍ਰਕਾਰ ਦਾ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ। ਬੱਚਿਆਂ ਦੀ ਕਲਾਤਮਿਕ ਰੁਚੀਆਂ ਦੇ ਵਿਕਾਸ ਲਈ ਇੱਕ ਲਾਇਬ੍ਰੇਰੀ ਵੀ ਹੈ। ਇੱਥੇ ਰਹਿ ਕੇ ਪਲੇ ਅਨੇਕਾਂ ਜਵਾਨ ਹੋਏ ਬੱਚੇ ਸਮਾਜ 'ਚ ਇੱਜ਼ਤ ਵਾਲਾ ਜੀਵਨ ਬਤੀਤ ਕਰ ਰਹੇ ਹਨ। ਉਂਜ ਉਹ ਵੀ ਆਪਣੀ ਸਮਰਥਾ ਅਨੁਸਾਰ ਕੇਂਦਰ ਦੇ ਪ੍ਰਬੰਧ 'ਚ ਆਪਣਾ ਹੱਥ ਵਟਾਉਂਦੇ ਰਹਿੰਦੇ ਹਨ। ਟਰੱਸਟ ਵੱਲੋਂ ਇੱਥੇ ਪਲ ਕੇ ਜਵਾਨ ਹੋਈਆਂ 14 ਲੜਕੀਆਂ ਦੀ ਸ਼ਾਦੀ ਵੀ ਕੀਤੀ ਜਾ ਚੁੱਕੀ ਹੈ। ਸ਼ਾਦੀ ਸਮੇਂ ਉਹਨਾਂ ਨੂੰ ਯੋਗ ਲੜਕੇ ਲੱਭ ਕੇ ਦਿੱਤੇ ਗਏ ਅਤੇ ਗ੍ਰਿਸਥੀ ਜੀਵਨ ਲਈ ਲੋੜੀਂਦਾ ਸਮਾਨ ਵੀ ਦਿੱਤਾ ਗਿਆ।

'ਸਨੇਹਆਲਿਆ' ਦੇ ਵਿੱਚ ਹੀ ਥੋੜੀ ਦੂਰ ਤੇ ਏਡਜ਼ ਤੋਂ ਪੀੜਤ ਬੱਚਿਆਂ ਤੇ ਔਰਤਾਂ ਦੀ ਸੇਵਾ ਸੰਭਾਲ ਦਾ ਵੱਖਰਾ ਪ੍ਰਬੰਧ ਹੈ। ਜਦ ਅਸੀਂ ਸੰਸਥਾ ਦੇ ਇਸ ਹਿੱਸੇ ਵਿਚ ਪਹੁੰਚੇ ਤਾਂ ਥੋੜ੍ਹਾ ਹਨੇਰਾ ਹੋ ਗਿਆ ਸੀ। ਇੱਥੇ ਇੱਕ ਕਮਰੇ ਵਿਚ ਬੈਠੇ ਬੱਚੇ ਉਸ ਵਕਤ ਉੱਚੀ ਉੱਚੀ ਬੋਲ ਕੇ ਪੜ੍ਹ ਰਹੇ ਸਨ। ਉਨ੍ਹਾਂ ਦੀ ਸੇਵਾ ਸੰਭਾਲ ਦੀ ਡਿਊਟੀ ਦੀਪਕ ਫ਼ੁਲਾਰੀ ਨਾਂ ਦਾ ਇੱਕ ਨੌਜਵਾਨ ਨਿਭਾ ਰਿਹਾ ਸੀ। ਇਸ ਨੌਜਵਾਨ ਦੇ ਤਿਆਗ ਦੀ ਆਪਣੀ ਗਾਥਾ ਹੈ। ਪਹਿਲਾਂ ਉਹ ਬੀ.ਕਾਮ. ਦਾ ਵਿਦਿਆਰਥੀ ਸੀ। ਆਪਣੀ ਪੜ੍ਹਾਈ ਵਿੱਚੇ ਛੱਡ ਕੇ ਤਾਇਕਵਾਂਡੋ ਦਾ ਰਾਜ ਪੱਧਰੀ ਖਿਡਾਰੀ ਹੋਣ ਕਰਕੇ ਹੋਮ ਗਾਰਡ ਵਿਚ ਭਰਤੀ ਹੋ ਗਿਆ। ਹੋਮ ਗਾਰਡ ਵਲੋਂ ਇੱਕ ਦਿਨ ਇਸ ਕੇਂਦਰ ਵਿਚ ਆਉਣ ਤੇ ਇੱਥੋਂ ਦਾ ਹੀ ਹੋ ਕੇ ਰਹਿ ਗਿਆ। ਜਦ ਉਹ ਲਗਾਤਾਰ ਪੰਜ ਮਹੀਨੇ ਨੌਕਰੀ ਤੇ ਵਾਪਸ ਨਾ ਪਰਤਿਆ ਤਾਂ ਉਸ ਨੂੰ ਸਸਪੈਂਡ ਕਰ ਦਿੱਤਾ ਗਿਆ। ਉਹ ਤਿੰਨ ਸਾਲ ਤੋਂ ਇੱਥੇ ਸੇਵਾਵਾਂ ਨਿਭਾ ਰਿਹਾ ਹੈ। ਉਸ ਨੇ ਦੱਸਿਆ ਕਿ ਮੈਂ ਆਪਣੇ ਮਾਪਿਆਂ ਨੂੰ ਆਖ ਰੱਖਿਆ ਹੈ ਕਿ ਮੈਥੋਂ ਕਿਸੇ ਵੀ ਕਿਸਮ ਦੀ ਆਸ ਛੱਡ ਕੇ ਇਹ ਮੰਨ ਕੇ ਚੱਲੋ ਕਿ ਤੁਹਾਡਾ ਪੁੱਤਰ ਹੁਣ 'ਸਨੇਹਆਲਿਆ' ਦਾ ਹੋ ਗਿਆ ਹੈ। ਦਿਨ ਰਾਤ ਏਡਜ਼ ਰੂਪੀ ਮੌਤ ਦੇ ਸਾਏ ਹੇਠ ਪਲ ਰਹੇ ਬੱਚਿਆਂ ਦੀ ਸੇਵਾ ਸੰਭਾਲ 'ਚ ਜੁਟੇ ਉਸ ਨੌਜਵਾਨ ਨੇ ਦੱਸਿਆ ਕਿ ਬੱਚਿਆਂ ਦੀ ਖੁਰਾਕ ਦਾ ਖਾਸ ਖਿਆਲ ਰੱਖਿਆ ਜਾਂਦਾ ਹੈ। ਉਨ੍ਹਾਂ ਦਾ ਮੈਡੀਕਲ ਚੈਕਅੱਪ ਕਰਾਉਣ ਵਿਚ ਕਿਸੇ ਕਿਸਮ ਦੀ ਕੋਈ ਕੁਤਾਹੀ ਨਹੀਂ ਵਰਤੀ ਜਾਂਦੀ। ਬੱਚਿਆਂ ਨੂੰ ਨਿਯਮਤ ਰੂਪ 'ਚ ਮੈਡੀਸਨ ਵੀ ਦਿੱਤੀ ਜਾਂਦੀ ਹੈ। ਸਾਰੇ ਬੱਚੇ ਠੀਕ ਢੰਗ ਨਾਲ ਖਾਣ ਪੀਣ ਤੇ ਖੇਡਣ ਮੱਲਣ ਦਾ ਰੋਜ਼ਮੱਰ੍ਹਾ ਦਾ ਕੰਮ ਕਰਦੇ ਹਨ। ਦੀਪਕ ਫ਼ੁਲਾਰੇ ਅਨੁਸਾਰ ਇਹ ਬੱਚੇ ਨਿਰਮਾ ਪਾਊਡਰ, ਲੀਸਾਪੋਲ ਤੇ ਮੋਮਬੱਤੀਆਂ ਬਣਾਉਣ ਦਾ ਕੰਮ ਵੀ ਕਰਦੇ ਹਨ। ਇਸ ਕੰਮ ਤੋਂ ਮਿਲਦੇ ਪੈਸੇ ਬੱਚਿਆਂ ਉਪਰ ਹੀ ਖਰਚ ਦਿੱਤੇ ਜਾਂਦੇ ਹਨ। ਉਸ ਨੇ ਦੱਸਿਆ ਕਿ ਏਡਜ਼ ਦੇ ਜ਼ੋਰ ਫੜਨ ਤੇ ਅੰਤਿਮ ਦਿਨਾਂ 'ਚ ਹਾਲਤ ਬਹੁਤ ਮੰਦੀ ਹੁੰਦੀ ਹੈ। ਉਹ ਅਜਿਹੇ ਬੱਚਿਆਂ ਤੇ ਔਰਤਾਂ ਨੂੰ ਦੂਸਰਿਆਂ ਨਾਲੋਂ ਅਲੱਗ ਰੱਖ ਕੇ ਉਨ੍ਹਾਂ ਦਾ ਇਲਾਜ਼ ਕਰਦੇ ਹਨ। ਉਸ ਨੇ ਇਹ ਵੀ ਦੱਸਿਆ ਕਿ ਅਜਿਹੇ ਬੱਚਿਆਂ 'ਚ ਰਹਿਣ ਕਰਕੇ ਉਹ ਆਪਣਾ ਵੀ ਨਿਯਮਤ ਰੂਪ ਵਿਚ ਮੈਡੀਕਲ ਚੈਕਅੱਪ ਕਰਾਉਂਦਾ ਰਹਿੰਦਾ ਹੈ। ਭਾਵੇਂ ਏਡਜ਼ ਤੋਂ ਪੀੜਤ ਬੱਚਿਆਂ ਤੇ ਔਰਤਾਂ ਦਾ ਜੀਵਨ ਬਹੁਤਾ ਚਿਰ ਨਹੀਂ ਚੱਲਣਾ ਪਰ ਉਨ੍ਹਾਂ ਦੀ ਜਿੰਦਗੀ ਬਚਾਉਣ ਲਈ ਜੁਟਾਏ ਜਾ ਰਹੇ ਯਤਨ ਆਪਣੇ ਆਪ 'ਚ ਇੱਕ ਮਿਸਾਲ ਹਨ। ਪ੍ਰਬੰਧਕਾਂ ਵੱਲੋਂ ਕੀਤਾ ਜਾ ਰਿਹਾ ਇਹ ਕਾਰਜ ਸੱਚਮੁੱਚ ਬਹੁਤ ਔਖਾ ਤੇ ਪ੍ਰੇਰਨਾ ਦਾਇਕ ਹੈ ਜਿਹੜਾ ਸਾਡੇ ਸਾਰਿਆਂ ਲਈ ਸਾਥ/ਸਹਿਯੋਗ ਦੀ ਵੀ ਮੰਗ ਕਰਦਾ ਹੈ।

ਸਨੇਹਆਲਿਆ ਦਾ ਪਤਾ ਇਹ ਹੈ :

Snehalya Parikalap M.I.D.C.
NAGAPUR - AHMEDNAGAR - 411100
MAHARASHTRA
PHONE : 0241-2778353

---

*ਚਾਰਵਾਕ ਜੈਨ ਮੱਤ ਅਤੇ ਬੁੱਧ ਮੱਤ ਭਾਰਤ ਦੇ ਪ੍ਰਮੁੱਖ ਅਵੈਦਿਕ ਦਰਸ਼ਨ ਹਨ। ਤਿੰਨੇ ਪ੍ਰਣਾਲੀਆਂ ਨਾਸਤਿਕ ਸਮਝੀਆਂ ਜਾਂਦੀਆਂ ਹਨ। ਜੈਨ ਮੱਤ ਅਤੇ ਬੁੱਧ ਧਰਮ ਪ੍ਰਲੋਕ 'ਚ ਵਿਸ਼ਵਾਸ ਕਰਦੇ ਹਨ, ਰੱਬ ਵਿਚ ਨਹੀਂ। ਚਾਰਵਾਕ ਫਲਸਫਾ ਲੋਕਾਇਤ ਦੇ ਨਾਂ ਨਾਲ ਵੀ ਮਸ਼ਹੂਰ ਹੈ। ਕੁਝ ਇਸ ਨੂੰ ਆਚਾਰੀਆ ਚਾਰਵਾਕ ਦੇ ਨਾਮ ਨਾਲ ਜੋੜਦੇ ਹਨ। ਸ਼ਾਬਦਿਕ ਤੌਰ ਤੇ ਚਾਰ ਦਾ ਭਾਵ ਮਿੱਠਾ ਅਤੇ ਵਾਕ ਦਾ ਭਾਵ ਬਾਣੀ ਲਿਆ ਜਾਂਦਾ ਹੈ। ਢਾਈ ਹਜ਼ਾਰ ਸਾਲ ਪਹਿਲਾਂ ਹੋਂਦ 'ਚ ਆਇਆ ਚਾਰਵਾਕੀ ਫਲਸਫਾ ਵੇਦਾਂ ਨੂੰ ਪ੍ਰਮਾਣਿਕ ਨਹੀਂ ਮੰਨਦਾ।*

# ਉਦਾਸੀ ਕਿਉਂ

**ਡਾ. ਡੀ.ਪੀ. ਸਿੰਘ**

ਜੀਵਨ ਵਿੱਚ ਕਈ ਵਾਰ ਅਸੀਂ ਉਦਾਸੀ ਦਾ ਸ਼ਿਕਾਰ ਹੋ ਜਾਂਦੇ ਹਾਂ। ਦਿਲਗੀਰੀ ਮਹਿਸੂਸ ਕਰਦੇ ਹਾਂ। ਕੁਝ ਵੀ ਕਰਨ ਨੂੰ ਦਿਲ ਨਹੀਂ ਕਰਦਾ। ਚਿੰਨਤਾ ਤੇ ਬੇਦਿਲੀ ਭਾਰੂ ਹੋ ਜਾਂਦੀ ਹੈ ਫਲਸਰੂਪ ਸਾਡੇ ਕੰਮਾਂ ਕਾਰਾਂ ਤੇ ਬੁਰਾ ਪ੍ਰਭਾਵ ਪੈਂਦਾ ਹੈ। ਵਿਵਹਾਰ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ ਤੇ ਅਕਸਰ ਹੀ ਦੂਸਰਿਆਂ ਨਾਲ ਸਬੰਧ ਵੀ ਵਿਗੜ ਜਾਂਦੇ ਹਨ। ਅਜਿਹਾ ਕਿਉਂ ਹੁੰਦਾ ਹੈ? ਕੀ ਇਸ ਦਾ ਕੋਈ ਹੱਲ ਵੀ ਹੈ? ਅਜਿਹੇ ਹਾਲਤਾਂ ਉਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ? ਆਓ ਜਾਣੀਏ।

ਆਖ਼ਰ ਮਾਨਸਿਕ ਉਦਾਸੀ (Depression) ਦਾ ਭਾਵ ਕੀ ਹੈ? ਅਜਿਹੀ ਹਾਲਤ ਵਿਚ ਸਾਡੇ ਮਨ ਵਿਚ ਵਿਚਾਰਾਂ ਦੀ ਉੱਥਲ ਪੁੱਥਲ ਕਿਉਂ ਵਾਪਰਦੀ ਹੈ? ਦਰਅਸਲ ਅਜਿਹੀ ਹਾਲਤ ਦਾ ਮੂਲ ਕਾਰਣ ਤਾਂ ਇਹ ਹੈ ਕਿ ਅਸੀਂ ਕਈ ਵਾਰ ਕਿਸੇ ਖਾਸ ਘਟਨਾ ਦੇ ਵਾਪਰਨ ਦੀ ਆਸ ਵਿੱਚ ਹੁੰਦੇ ਹਾਂ ਪਰ ਉਹ ਮਨਚਾਹੀ ਘਟਨਾ ਵਾਪਰਦੀ ਹੀ ਨਹੀਂ। ਕਈ ਵਾਰ ਅਸੀਂ ਕਿਸੇ ਵਿਸ਼ੇਸ਼ ਪ੍ਰਾਪਤੀ ਦੀ ਆਸ ਵਿਚ ਹੁੰਦੇ ਹਾਂ ਜਾਂ ਫਿਰ ਕਿਸੇ ਵਿਅਕਤੀ ਵਿਸ਼ੇਸ਼ ਦੀ ਉਡੀਕ ਵਿਚ ਹੁੰਦੇ ਹਾਂ ਜਾਂ ਕਿਸੇ ਮੰਜ਼ਿਲ ਨੂੰ ਸਰ ਕਰਨ ਲਈ ਉੱਦਮ ਕਰੀ ਬੈਠੇ ਹੁੰਦੇ ਹਾਂ ਪਰ ਅਜਿਹਾ ਮਨ ਚਾਹਿਆ ਵਰਤਾਰਾ ਤਾਂ ਵਾਪਰਦਾ ਹੀ ਨਹੀਂ। ਦੂਸਰੇ ਸ਼ਬਦਾਂ ਵਿਚ ਜੋ ਵਾਪਰ ਰਿਹਾ ਹੁੰਦਾ ਹੈ ਉਹ ਸਾਡੀ ਇੱਛਾ ਦੇ ਠੀਕ ਉਲਟ ਹੁੰਦਾ ਹੈ। ਬੱਸ ਇਹੋ ਵਰਤਾਰਾ ਹੀ ਸਾਡੀ ਮਾਨਸਿਕ ਉਦਾਸੀ ਦਾ ਮੂਲ ਹੋ ਨਿੱਬੜਦਾ ਹੈ। ਉਪਰੋਕਤ ਹਾਲਤ ਵਿੱਚ ਇੰਜ ਜਾਪਦਾ ਹੈ ਕਿ ਦੂਸਰੇ ਸਾਨੂੰ ਮਿਲਵਰਤਣ ਨਹੀਂ ਦੇ ਰਹੇ ਤੇ ਸ਼ਾਇਦ ਦੁਨੀਆਂ ਹੀ ਸਾਡੇ ਵਿਰੁੱਧ ਹੈ। ਅਜਿਹੀਆਂ ਭਾਵਨਾਵਾਂ ਦੇ ਉਤਾਰ ਚੜ੍ਹਾਅ ਨਾਲ ਬੇਦਿਲੀ ਦੀ ਹਾਲਤ ਹੋਰ ਗੰਭੀਰ ਹੁੰਦੀ ਜਾਂਦੀ ਹੈ। ਜੇਕਰ ਅਸੀਂ ਜ਼ਰਾ ਇੰਜ ਸੋਚੀਏ ਕਿ ਆਖ਼ਰ ਅਸੀਂ ਕਿਸੇ ਵਿਅਕਤੀ ਵਿਸ਼ੇਸ਼ ਦੀ ਵਿਰੋਧਤਾ ਕਿਉਂ ਰੱਖਦੇ ਹਾਂ? ਜਾਂ ਅਸੀਂ ਕਿਸੇ ਵਰਤਾਰੇ ਨੂੰ ਸਹੀ ਕਿਉਂ ਨਹੀਂ ਸਮਝਦੇ? ਅਜਿਹਾ ਅਸੀਂ ਸਿਰਫ ਇਸ ਕਾਰਣ ਹੀ ਤਾਂ ਨਹੀਂ ਕਰ ਰਹੇ ਕਿ ਇਹ ਘਟਨਾਵਾਂ ਜਾਂ ਵਰਤਾਰੇ ਸਾਡੀ ਮਨਮਰਜ਼ੀ ਦੇ ਅਨੁਸਾਰ ਨਹੀਂ ਵਾਪਰ ਰਹੇ ਹੁੰਦੇ। ਪਰ ਦੁਨੀਆਂ ਦੇ ਵਰਤਾਰੇ ਸਾਡੀ ਇੱਛਾ ਅਨੁਸਾਰ ਹੀ ਕਿਉਂ ਵਾਪਰਣ। ਅਸੀਂ ਅਜਿਹਾ ਕਦੇ ਵੀ ਨਹੀਂ ਸੋਚਦੇ। ਬੇਦਿਲ ਮਨੁੱਖ ਤਾਂ ਸਦਾ ਆਪਣੇ ਆਪ ਨੂੰ ਹੀ ਨੁਕਸਾਨ ਪਹੁੰਚਾਉਣ ਦੇ ਯਤਨ ਵਿੱਚ ਹੁੰਦਾ ਹੈ। ਮਾਨਸਿਕ ਉਦਾਸੀ ਇੱਕ ਹਥਿਆਰ ਦੀ ਤਰ੍ਹਾਂ ਹੁੰਦੀ ਹੈ ਜਿਸ ਨਾਲ ਬੇਦਿਲ ਵਿਅਕਤੀ ਖੁਦ ਨੂੰ ਹੀ ਕੱਟਦਾ ਹੈ। ਆਪਣੀ ਤਰਸਯੋਗ ਹਾਲਤ ਨਾਲ ਉਹ ਦੂਸਰਿਆਂ ਨੂੰ ਵੀ ਦੁਖੀ ਮਹਿਸੂਸ ਕਰਵਾਉਣਾ ਲੋਚਦਾ ਹੈ। ਭਲਾ ਕੋਈ ਵਿਅਕਤੀ ਖੁਦ ਨੂੰ ਹੀ ਤਕਲੀਫ਼ ਕਿਉਂ ਪਹੁੰਚਾਉਣੀ ਚਾਹੇਗਾ? ਇੱਕ ਬੇਦਿਲ ਵਿਅਕਤੀ ਲਈ ਸਧਾਰਨ ਹਮਦਰਦੀ ਹੀ ਕਾਫੀ ਨਹੀਂ ਹੁੰਦੀ ਕਿਸੇ ਹੋਰ ਦਾ ਉਸ ਜਿੰਨਾ ਹੀ ਬੇਦਿਲ ਹੋਣਾ ਉਸ ਨੂੰ ਸੰਤੁਸ਼ਟੀ ਦਿੰਦਾ ਲੱਗਦਾ ਹੈ।

ਦਿਲਗੀਰ ਵਿਅਕਤੀ ਦੁਖੀ ਕਿਉਂ ਮਹਿਸੂਸ ਕਰਦਾ ਹੈ? ਇਸ ਲਈ ਕਿ ਹਾਲਾਤ ਉਸ ਦੇ ਹਉਮੈ ਨੂੰ ਕਾਇਮ ਰੱਖਣ ਵਿੱਚ ਮੱਦਦ ਨਹੀਂ ਕਰਦੇ। ਸਾਡੇ ਅੰਦਰ ਉਹ ਕਿਹੜੀ ਵਸਤੂ ਹੈ ਜਿਹੜੀ ਦੁੱਖ ਦਾ ਅਹਿਸਾਸ ਝੱਲਦੀ ਹੈ? ਜੇਕਰ ਕਿਸੇ ਵਿਅਕਤੀ ਨੂੰ ਸੋਟੀ ਨਾਲ ਮਾਰਿਆ ਜਾਵੇ ਤਾਂ ਉਸ ਦਾ ਸਰੀਰ ਸੱਟ ਜਾਂ ਦੁੱਖ ਮਹਿਸੂਸ ਕਰਦਾ ਹੈ ਜੋ ਇੱਕ ਪ੍ਰਤੱਖ ਵਰਤਾਰਾ ਹੈ ਪਰ ਬੇਦਿਲੀ ਦੀ ਹਾਲਤ ਵਿੱਚ ਅਜਿਹੀ ਘਟਨਾ ਤਾਂ ਨਹੀਂ ਵਾਪਰੀ ਹੁੰਦੀ ਫਿਰ ਵੀ ਦੁੱਖ ਦਾ ਅਹਿਸਾਸ ਇਸ ਲਈ ਭਾਰੂ ਰਹਿੰਦਾ ਹੈ ਕਿ ਸਾਡੀ ਹਉਮੈਂ ਨੂੰ ਠੇਸ ਪਹੁੰਚੀ ਹੋਈ ਹੁੰਦੀ ਹੈ। ਜਰਾ ਸੋਚੋ ਕਿ ਕੀ ਮਨ ਨੂੰ ਸੱਟ ਲੱਗ ਸਕਦੀ ਹੈ? ਕੀ ਕਿਸੇ ਮਨੁੱਖ ਦੇ ਕੁਦਰਤੀ ਸੁਭਾਅ ਨੂੰ ਕੋਈ ਚੋਟ ਆ ਸਕਦੀ ਹੈ? ਨਹੀਂ, ਕਦੇ ਨਹੀਂ! ਸਿਰਫ ਤੇ ਸਿਰਫ ਸਾਡੀ ਹਉਮੈਂ ਨੂੰ ਹੀ ਸੱਟ ਪਹੁੰਚਦੀ ਹੈ। ਜੇਕਰ ਤੁਹਾਡੀ ਉਦਾਸੀ ਤੁਹਾਨੂੰ ਇਹ ਅਹਿਸਾਸ ਕਰਾਉਂਦੀ ਹੈ ਕਿ ਤੁਸੀਂ ਸੰਪੂਰਨ ਨਹੀਂ ਹੋ ਤਾਂ ਇਹ ਇੱਕ ਚੰਗੀ ਗੱਲ ਹੈ। ਤੁਸੀਂ ਆਪਣੀ ਉਦਾਸੀ ਤੋਂ ਆਪਣੇ ਵਿਕਾਸ ਕਰਨ ਦੀ ਲੋੜ ਦਾ ਮਹੱਤਵ ਜਾਣ ਸਕਦੇ ਹੋ ਪਰ ਜੇਕਰ ਤੁਸੀਂ ਆਪਣੀ ਉਦਾਸੀ ਕਾਰਣ ਚਿੜਚਿੜੇ ਸੁਭਾਅ ਵਾਲੇ ਬਣ ਜਾਂਦੇ ਹੋ ਤਾਂ ਤੁਸੀਂ ਕਰੋਧ ਦਾ ਸ਼ਿਕਾਰ ਬਣਦੇ ਹੋ। ਜੇਕਰ ਤੁਸੀਂ ਇਹ ਸੋਚਦੇ ਹੋ ਕਿ ਪੂਰੀ ਦੁਨੀਆਂ ਗਲਤ ਹੈ ਤਾਂ ਤੁਸੀਂ ਵੱਡੀ ਮੂਰਖਤਾ ਕਰ ਰਹੇ ਹੁੰਦੇ ਹੋ।

ਉਦਾਸੀ ਦੀ ਹਾਲਤ ਵਿਚ ਰਹਿਮ ਦਿਲ ਹੋਣਾ ਕਾਫੀ ਸੌਖਾ ਹੈ। ਉਦਾਸੀ ਤਾਂ ਪਹਿਲਾਂ ਹੀ ਦ੍ਰਵਕਾਰੀ ਊਰਜਾ ਹੁੰਦੀ ਹੈ ਜਿਸ ਨੂੰ ਤੁਸੀਂ ਹੋਰ ਦ੍ਰਵੀਕਰਨ ਲਈ ਵਰਤ ਸਕਦੇ ਹੋ ਤੇ ਇੰਜ ਤੁਸੀਂ ਆਪਣੇ ਜੀਵਨ ਦਾ ਮੂਲ ਸੁਖ (Ultimate well being) ਪ੍ਰਾਪਤ ਕਰ ਸਕਦੇ ਹੋ। ਪਰ ਬਹੁਤ ਹੀ

ਬਾਕੀ ਪੰਨਾ 21 ਤੇ ...





# ਢੌਂਗੀ ਬਾਬਾ

**ਬਲਬੀਰ ਸਿੰਘ ਪਰਵਾਨਾ**

ਬੀਤੇ ਲਗਭਗ 25 ਸਾਲਾਂ ਤੋਂ ਗੁਰਦਾਸਪੁਰ ਸ਼ਹਿਰ ਵਿਖੇ ਪੀਲੀਏ ਅਤੇ ਮਿਰਗੀ ਦਾ ਫਾਂਡਿਆਂ ਨਾਲ ਇਲਾਜ ਕਰਨ ਵਾਲਾ ਬਹੁ ਚਰਚਿਤ ਤਾਂਤਰਿਕ ਰਾਜੂ ਬਾਬਾ ਆਖਰ ਤਰਕਸ਼ੀਲਾਂ ਦੇ ਕਾਬੂ ਆ ਹੀ ਗਿਆ।

ਗੁਰਦਾਸਪੁਰ ਇਲਾਕੇ ਦੇ ਜਥੇਬੰਦਕ ਮੁਖੀ ਬਲਬੀਰ ਸਿੰਘ ਬੱਬੇਹਾਲੀ ਅਤੇ ਮੀਡੀਆ ਵਿਭਾਗ ਦੇ ਮੁਖੀ ਤਰਲੋਚਨ ਸਿੰਘ ਚੱਓਵਾਲ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਰਾਜੂ ਨਾਮ ਦਾ ਇੱਕ ਪ੍ਰਵਾਸੀ ਮਜਦੂਰ ਗੁਰਦਾਸਪੁਰ ਵਿਖੇ ਕੋਈ 25-26 ਸਾਲ ਪਹਿਲਾਂ ਆ ਕੇ ਵੱਸਿਆ ਸੀ। ਉਥੇ ਆਪਣੀ ਰੋਟੀ ਰੋਜ਼ੀ ਵਾਸਤੇ ਸਾਈਕਲ ਤੇ ਪੀਪਾ ਰੱਖ ਕੇ ਛੋਲੇ ਭਟੂਰੇ ਵੇਚਣੇ ਸ਼ੁਰੂ ਕਰ ਦਿੱਤੇ ਅਤੇ ਨਾਲ ਹੀ ਨਾਲ ਇਹ ਪੀਲੀਏ ਦਾ ਫਾਂਡਾ ਵੀ ਕਰਨ ਲੱਗ ਪਿਆ। ਲਾਈਲੱਗ ਮਾਨਸਿਕਤਾ ਵਾਲੇ ਰੋਗੀਆਂ ਅਤੇ ਡਾਕਟਰੀ ਪੇਸ਼ੇ ਨਾਲ ਇਨਸਾਫ ਨਾ ਕਰਨ ਵਾਲੇ ਕੁਝ ਡਾਕਟਰਾਂ ਦੇ ਪ੍ਰਚਾਰ ਸਦਕਾ ਇਸਦੀ ਮਾਨਤਾ ਇੱਕ ਤਾਂਤਰਿਕ ਵਜੋਂ ਹੋਣੀ ਸ਼ੁਰੂ ਹੋ ਗਈ ਅਤੇ ਸਿੱਟੇ ਵਜੋਂ ਉਸ ਕੋਲ ਪੀਲੀਏ ਅਤੇ ਮਿਰਗੀ ਦੇ ਮਰੀਜ਼ਾਂ ਦੀ ਗਿਣਤੀ ਚੋਖੀ ਵੱਧ ਗਈ। ਹਿੰਗ ਲੱਗੇ ਨਾ ਫਟਕੜੀ ਰੰਗ ਵੀ ਚੋਖਾ ਹੋਵੇ ਦੀ ਕਹਾਵਤ ਅਨੁਸਾਰ ਇਸ ਨੇ ਛੋਲਿਆਂ ਵਾਲਾ ਪੀਪਾ ਸੁੱਟ ਕੇ ਘਰ ਵਿਚ ਮੰਦਰ ਬਣਾ ਕੇ ਬੈਠ ਗਿਆ ਅਤੇ ਆਪਣੀ ਅਖੌਤੀ ਤਾਂਤਰਿਕ ਵਿਦਿਆ ਨਾਲ ਫਾਂਡੇ ਕਰਕੇ ਪੀਲੀਆ ਅਤੇ ਮਿਰਗੀ ਦਾ ਇਲਾਜ ਕਰਨ ਲੱਗ ਪਿਆ। ਇਸ ਰਾਜੂ ਬਾਬੇ ਦੇ ਦੱਸਣ ਅਨੁਸਾਰ ਉਸ ਦੀ ਇਸ ਬਿਮਾਰੀ ਦਾ ਇਲਾਜ ਕਰਨ ਦੀ ਇੰਨੀ ਮਸ਼ਹੂਰੀ ਹੋ ਗਈ ਕਿ ਉਹ ਪੀ.ਜੀ.ਆਈ. ਚੰਡੀਗੜ੍ਹ, ਸੀ.ਐਮ.ਸੀ. ਹਸਪਤਾਲ ਲੁਧਿਆਣਾ ਅਤੇ ਰਾਮ ਮਨੋਹਰ ਲੋਹੀਆ ਹਸਪਤਾਲ ਦਿੱਲੀ ਤੋਂ ਇਲਾਵਾ ਹੋਰਨਾ ਹਸਪਤਾਲਾਂ ਵਿਚ ਜਾ ਕੇ ਫਾਂਡੇ ਕਰਕੇ ਡਾਕਟਰਾਂ ਨੂੰ ਆਪਣੀ ਤਾਂਤਰਿਕ ਵਿਦਿਆ ਦਾ ਲੋਹਾ ਮੰਨਵਾ ਚੁੱਕਾ ਹੈ। ਉਸਦੇ ਇਸ ਪ੍ਰਚਾਰ ਸਦਕਾ ਬਹੁਤ ਸਾਰੇ ਸਥਾਨਕ ਡਾਕਟਰ, ਪੁਲਿਸ ਅਫਸਰ ਅਤੇ ਜੇਲ੍ਹ ਅਧਿਕਾਰੀ ਵੀ ਇਸਦੇ ਝਾਂਸੇ ਵਿਚ ਆ ਗਏ। ਧੰਦਾ ਇੰਨਾ ਚੱਲਿਆ ਕਿ ਇਸ ਨੇ ਗੁਰਦਾਸਪੁਰ ਦੇ ਮੁਹੱਲਾ ਇਸਲਾਮਾਬਾਦ ਵਿਖੇ ਸਾਰੀਆਂ ਆਧੁਨਿਕ ਸੁੱਖ ਸਹੂਲਤਾਂ ਵਾਲਾ ਇੱਕ ਆਲੀਸ਼ਾਨ ਮਕਾਨ ਉਸਾਰ ਲਿਆ।

ਫਾਂਡਾ ਕਰਨ ਦਾ ਢੰਗ: ਜਦ ਇਸ ਅਖੌਤੀ ਬਾਬੇ ਕੋਲ ਪੀਲੀਏ ਦਾ ਮਰੀਜ਼ ਆਉਂਦਾ ਤਾਂ ਇਹ ਉਸਦੀਆਂ ਅੱਖਾਂ ਵੇਖਕੇ ਕਹਿ ਦਿੰਦਾ ਕਿ ਤੈਨੂੰ ਏਨੇ ਫਾਂਡਿਆਂ ਦੀ ਜਰੂਰਤ ਪਵੇਗੀ। ਆਲੀਸ਼ਾਨ ਘਰ ਦੇ ਵਿਹੜੇ ਵਿਚ ਚੂਨੇ ਦਾ ਵੱਡਾ ਡਰੰਮ, ਸਟੀਲ ਦੀਆਂ ਥਾਲੀਆਂ ਅਤੇ ਪਾਣੀ ਦੀ ਟੂਟੀ ਨੇੜੇ ਨੇੜੇ ਹੀ ਰੱਖੇ ਹੋਏ ਸਨ। ਜਦ ਕੋਈ ਮਰੀਜ਼ ਆਉਂਦਾ ਤਾਂ ਮੱਥਾ ਟੇਕਣ ਪਿੱਛੋਂ ਉਸਨੂੰ ਡਰੰਮ ਵਿਚੋਂ ਇੱਕ ਮੁੱਠ ਚੂਨਾ ਥਾਲੀ ਵਿਚ ਪਾ ਕੇ ਟੂਟੀ ਤੋਂ ਉਸ ਵਿਚ ਕੁਝ ਪਾਣੀ ਪਾਉਣ ਦਾ ਹੁਕਮ ਦਿੰਦਾ। ਹੁਕਮ ਸੁਣਕੇ ਮਰੀਜ਼ ਡਰੰਮ 'ਚੋਂ ਚੂਨਾ ਅਤੇ ਟੂਟੀ ਤੋਂ ਪਾਣੀ ਪਾ ਕੇ ਜ਼ਮੀਨ ਤੇ ਚੌਂਕੜੀ ਮਾਰ ਕੇ ਬੈਠ ਜਾਂਦਾ ਅਤੇ ਤਾਂਤਰਿਕ ਬਾਬਾ ਉਸਦੇ ਸਾਹਮਣੇ ਬੈਠ ਕੇ ਮੰਤਰ ਪੜ੍ਹਦਾ ਹੋਇਆ ਮਰੀਜ਼ ਦੀਆਂ ਅੱਖਾਂ ਨੂੰ ਹੱਥ ਲਾ ਕੇ ਜਦ ਚੂਨੇ ਵਾਲੀ ਥਾਲੀ ਵਿਚ ਹੱਥ ਫੇਰਦਾ ਤਾਂ ਵੇਖਦਿਆਂ ਹੀ ਵੇਖਦਿਆਂ ਚੂਨੇ ਦਾ ਸਫੇਦ ਪਾਣੀ ਪੀਲਾ ਹੋ ਜਾਂਦਾ। ਬਾਬਾ ਮਰੀਜ਼ ਨੂੰ ਆਖਦਾ ਕਿ ਪੀਲੀਆ ਤੇਰੀਆਂ ਅੱਖਾਂ ਵਿਚੋਂ ਕੱਢਕੇ ਥਾਲੀ ਵਿਚ ਪਾ ਦਿੱਤਾ ਹੈ। ਇਸ ਤਰਾਂ ਕਿਸੇ ਦੇ ਚਾਰ, ਕਿਸੇ ਦੇ ਘੱਟ ਜਾਂ ਵਧੇਰੇ ਫਾਂਡੇ ਕਰਕੇ ਉਹ ਮਰੀਜ਼ ਦਾ ਬਿਨਾ ਕਿਸੇ ਦਵਾਈ ਦੇ ਹੀ ਇਲਾਜ ਕਰ ਦਿੰਦਾ ਸੀ। ਹਰ ਫਾਂਡੇ ਵੇਲੇ ਮਰੀਜ਼ ਨੂੰ ਮੰਦਰ ਵਿਚ ਜਾ ਕੇ ਪੰਜਾਹ ਰੁਪਏ ਮੱਥਾ ਟੇਕਣਾ ਪੈਂਦਾ ਸੀ। ਆਖਰੀ ਫਾਂਡੇ ਵੇਲੇ ਮਰੀਜ਼ ਦਾ ਬਹੁਕਰ ਦੇ ਤੀਲੇ ਨਾਲ ਵਿਸ਼ੇਸ਼ ਫਾਂਡਾ ਕੀਤਾ ਜਾਂਦਾ ਅਤੇ ਉਸ ਦੇ ਮਰੀਜ਼ ਨੂੰ ਕੜਾਹੀ ਦੇਣੀ ਪੈਂਦੀ ਜਿਸ ਵਿਚ ਦੋ ਕਿਲੋ ਸੂਜੀ, ਇੱਕ ਕਿਲੋ ਦੇਸੀ ਘਿਉ, ਇੱਕ ਕਿਲੋ ਖੰਡ ਅਤੇ ਇੱਕ ਕਿਲੋ ਨਾਰੀਅਲ ਦਾ ਚੂਣ ਸ਼ਾਮਲ ਹੁੰਦਾ ਸੀ। ਮਰੀਜ਼ ਆਪਣੀ ਇੱਛਾ ਅਨੁਸਾਰ ਇਹ ਸਮਾਨ ਜਾਂ ਇਸ ਸਮਾਜ ਦੇ ਮੁੱਲ ਦੀ ਰਕਮ ਵੀ ਦੇ ਸਕਦਾ ਸੀ।

ਇਸ ਤਰਾਂ ਇਸ ਬਾਬੇ ਕੋਲ ਸੁਣ ਸੁਣਾ ਕੇ ਸਾਰੇ ਪੰਜਾਬ ਵਿਚੋਂ ਮਰੀਜ਼ ਆਉਣੇ ਸ਼ੁਰੂ ਹੋ ਗਏ। ਉਸ ਨੇ ਆਪਣੇ ਰਿਸ਼ਤੇਦਾਰਾਂ ਨੂੰ ਵੀ ਇਸ ਧੰਦੇ ਵਿਚ ਲਾ ਦਿੱਤਾ। ਸ਼ਹਿਰ ਵਿਚ ਕਈ ਪਲਾਟ ਖਰੀਦ ਲਏ ਅਤੇ ਲੋਕਾਂ ਨੂੰ ਵਿਆਜੂ ਪੈਸਾ ਦੇਣਾ ਵੀ ਸ਼ੁਰੂ ਕਰ ਦਿੱਤਾ। ਤਰਕਸ਼ੀਲ ਸੁਸਾਇਟੀ ਦੀ ਸਥਾਨਕ ਇਕਾਈ ਦੀ ਇਕੱਤਰਤਾ ਵਿਚ ਜਦ ਇਹ ਮਸਲਾ ਉੱਠਿਆ ਤਾਂ ਉਹਨਾਂ ਨੇ ਇਸ ਮਸਲੇ ਦੀ ਪੜਤਾਲ ਦਾ ਕਾਰਜ ਆਪਣੇ ਹੱਥ ਵਿਚ ਲੈ ਲਿਆ। ਮਸਲਾ ਹੱਥ ਵਿਚ ਲੈਣ ਤੋਂ ਪਿੱਛੋਂ ਸਮੱਸਿਆ ਇਹ ਆ ਰਹੀ ਸੀ ਕਿ ਇਹ ਚੂਨੇ ਦੇ ਪਾਣੀ ਨੂੰ ਪੀਲਾ ਕਿਵੇਂ ਕਰਦਾ ਹੈ। ਇਸ ਸਬੰਧੀ ਕੁਝ ਡਾਕਟਰਾਂ ਨਾਲ ਵੀ ਗੱਲ ਕੀਤੀ ਗਈ। ਪਰੰਤੂ ਇਹ ਸਮੱਸਿਆ ਹੱਲ ਨਹੀਂ ਹੋ ਰਹੀ ਸੀ। ਬਾਬਾ ਆਪਣੇ ਪ੍ਰਚਾਰ ਵਿਚ ਇਹ

ਫੜ੍ਹਾਂ ਮਾਰ ਰਿਹਾ ਸੀ ਕਿ ਉਸ ਦੀ ਪੜਤਾਲ ਸੀ.ਬੀ.ਆਈ. ਵੀ ਕਰ ਗਈ ਹੈ। ਉਨ੍ਹਾਂ ਨੇ ਸਾਬਣ ਨਾਲ ਮੇਰੇ ਹੱਥ ਧੁਆਏ ਸਨ ਪਰ ਤਾਂਤਰਿਕ ਵਿੱਦਿਆ ਨਾਲ ਮੈਂ ਮਰੀਜ਼ਾਂ ਦੇ ਪੀਲੀਏ ਉਨ੍ਹਾਂ ਦੇ ਸਾਹਮਣੇ ਹੀ ਕੱਢ ਕੇ ਵਿਖਾਏ ਸਨ। ਉਹ ਚੈਲਿੰਜ ਕਰਦਾ ਸੀ ਕਿ ਮੇਰੇ ਹੱਥਾਂ ਦੀ ਜਾਂਚ ਬੇਸ਼ਕ ਲੈਬਾਰਟਰੀ ਵਿਚੋਂ ਕਰਵਾ ਕੇ ਵੇਖ ਲਵੋ। ਮੇਰੇ ਹੱਥਾਂ ਨੂੰ ਕੁਝ ਨਹੀਂ ਲੱਗਿਆ। ਇਹ ਸਾਰਾ ਤਾਂਤਰਿਕ ਵਿੱਦਿਆ ਦਾ ਹੀ ਕ੍ਰਿਸ਼ਮਾ ਹੈ। ਆਮ ਲੋਕਾਂ ਦੀ ਬਾਬੇ ਵਿਚ ਏਨੀ ਸ਼ਰਧਾ ਅਤੇ ਉੱਚ ਅਧਿਕਾਰੀਆਂ ਵਿਚਲਾ ਉਸਦਾ ਰਸੂਖ ਅਤੇ ਡਾਕਟਰਾਂ ਤੱਕ ਦਾ ਉਸ ਨੂੰ ਮਾਨਤਾ ਦੇਣਾ ਤਰਕਸ਼ੀਲਾਂ ਵਾਸਤੇ ਇੱਕ ਵੱਡੀ ਸਮੱਸਿਆ ਸੀ। ਪਰੰਤੂ ਵਿਗਿਆਨਕ ਸੋਚ ਦਾ ਵਿਸ਼ਵਾਸ ਉਨਾਂ ਨੂੰ ਇਸ ਮਸਲੇ ਨੂੰ ਹੱਲ ਕਰਨ ਦੀ ਪ੍ਰੇਰਨਾ ਦਿੰਦਾ ਰਿਹਾ।

**ਇਹ ਭੇਤ ਕਿਵੇਂ ਲੱਭਾ :** ਤਰਕਸ਼ੀਲ ਆਗੂ ਬਹੁਤ ਠਰੰਮ੍ਹੇ ਨਾਲ ਬਾਬੇ ਦੇ ਪਿੱਛੇ ਲੱਗੇ ਰਹੇ। ਦਸ ਦਿਨ ਜਾ ਕੇ ਉਨ੍ਹਾਂ ਨੇ ਉਸ ਦੇ ਮੰਦਰ ਵਿਚ ਜਾ ਕੇ ਸੇਵਾ ਵੀ ਕੀਤੀ। ਤਰਕਸ਼ੀਲਾਂ ਨੇ ਜੁਗਤ ਤੋਂ ਕੰਮ ਲੈ ਕੇ ਉਸ ਦੇ ਇੱਕ ਪਰਿਵਾਰਕ ਮੈਂਬਰ ਨੂੰ ਭਰੋਸੇ ਵਿਚ ਲੈ ਕੇ ਉਸ ਤੋਂ ਇਸ ਕੌਤਕ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਸਾਹਮਣੇ ਫਰਿੱਜ ਵਿਚ ਇਕ ਬਰੀਕ ਪਾਊਡਰ ਪਿਆ ਹੈ ਜਿਸ ਨੂੰ ਬਾਬਾ ਹੱਥਾਂ ਨੂੰ ਲਾ ਲੈਂਦਾ ਹੈ ਅਤੇ ਜਦ ਉਹ ਪਾਊਡਰ ਵਾਲੇ ਹੱਥ ਚੂਨੇ ਵਾਲੇ ਪਾਣੀ ਵਿਚ ਪਾਉਂਦਾ ਹੈ ਤਾਂ ਉਹ ਪੀਲਾ ਹੋ ਜਾਂਦਾ ਹੈ। ਅੱਧੀ ਸਮੱਸਿਆ ਹੱਲ ਹੋ ਗਈ ਸੀ। ਪਰੰਤੂ ਉਹ ਪਾਊਡਰ ਕਿਹੜਾ ਹੈ ਨਹੀਂ ਪਤਾ ਲੱਗਾ। ਤਰਕਸ਼ੀਲ ਦੇਖਦੇ ਰਹੇ ਕਿ ਬਾਬੇ ਨੇ ਉਹ ਪਾਊਡਰ ਆਪਣੀ ਕਮੀਜ਼, ਕੰਨਾਂ ਦੇ ਪਿਛਲੇ ਪਾਸੇ, ਬਾਹਵਾਂ ਅਤੇ ਮੰਦਰ ਅੰਦਰ ਪਏ ਪੱਥਰਾਂ 'ਤੇ ਵੀ ਲਗਾ ਰੱਖਿਆ ਸੀ। ਜਦ ਫਾਂਡੇ ਕਰਦਿਆਂ ਕਰਦਿਆਂ ਉਸਦੇ ਹੱਥ ਤੋਂ ਪਾਊਡਰ ਦਾ ਅਸਰ ਘੱਟ ਹੋਣ ਲਗਦਾ ਤਾਂ ਉਹ ਆਪਣੇ ਹੱਥ ਕਮੀਜ਼ ਨਾਲ, ਬਾਹਵਾਂ ਨਾਲ ਜਾਂ ਕੰਨਾਂ ਦੇ ਪਿਛਲੇ ਪਾਸੇ ਘਸਾ ਕੇ ਫਾਂਡੇ ਲਈ ਦੁਬਾਰਾ ਤਿਆਰ ਹੋ ਜਾਂਦਾ ਅਤੇ ਜਦੋਂ ਉਸ ਦੇ ਸਰੀਰਕ ਅੰਗਾਂ ਤੋਂ ਪਾਊਡਰ ਮੁੱਕ ਜਾਂਦਾ ਤਾਂ ਉਹ ਮੰਦਰ ਵਿਚ ਮੱਥਾ ਟੇਕਣ ਦੇ ਬਹਾਨੇ ਉਸ ਪੱਥਰ ਨਾਲ ਹੱਥ ਘਸਾ ਕੇ ਫਿਰ ਬਾਹਰ ਆ ਜਾਂਦਾ। ਇੱਥੇ ਤੱਕ ਸਾਰੀ ਕਹਾਣੀ ਤਰਕਸ਼ੀਲ ਸਮਝ ਚੁੱਕੇ ਸਨ। ਹੁਣ ਇਹ ਪਤਾ ਕਰਨਾ ਬਾਕੀ ਸੀ ਕਿ ਇਹ ਪਾਊਡਰ ਕਿਹੜਾ ਹੈ ਜੋ ਹੱਥਾਂ ਤੇ ਮਲ ਕੇ ਦਿਖਾਈ ਨਹੀਂ ਦਿੰਦਾ। ਤਰਕਸ਼ੀਲ ਮੈਂਬਰਾਂ ਨੇ ਦੁਬਾਰਾ ਫਿਰ ਪਰਿਵਾਰਕ ਮੈਂਬਰਾਂ ਨੂੰ ਭਰੋਸੇ ਵਿਚ ਲੈ ਕੇ ਉਸ ਪਾਊਡਰ ਬਾਰੇ ਪੁੱਛਿਆ ਤਾਂ ਸਾਰਾ ਭੇਦ ਖੁੱਲ੍ਹ ਗਿਆ।

**ਉਹ ਪਾਊਡਰ ਕੀ ਸੀ ? :** ਉਹ ਜਾਦੂਮਈ ਦਵਾਈ ਸੀ ਅੰਬ ਦੇ ਤਣੇ ਦੀ ਸਫੈਦ ਰੰਗ ਦੀ ਛਿੱਲ। ਇਸ ਨੂੰ ਸੁਕਾ ਕੇ ਪੀਹ ਕੇ ਬਰੀਕ ਪਾਊਡਰ ਬਣਾ ਲਿਆ ਜਾਂਦਾ ਸੀ ਅਤੇ ਇਸ ਦਾ ਰੰਗ ਸਫੈਦ ਹੋਣ ਕਰਕੇ ਹੱਥਾਂ ਉਤੇ ਮਲਣ ਤੋਂ ਪਿੱਛੋਂ ਦਿਖਾਈ ਨਹੀਂ ਸੀ ਦਿੰਦਾ। ਬਸ ਇਸ ਅੰਬ ਦੀ ਛਿੱਲ ਨਾਲ ਹੀ ਉਹ ਵੱਡੇ ਵੱਡੇ ਡਾਕਟਰਾਂ ਅਤੇ ਆਮ ਲੋਕਾਂ ਦੇ ਅੱਖੀਂ ਘੱਟਾ ਪਾਉਂਦਾ ਰਿਹਾ।

**ਇਹ 'ਪਰਦਾਫਾਸ਼ ਆਪ੍ਰੇਸ਼ਨ' ਕਿਵੇਂ ਕੀਤਾ :** ਤਰਕਸ਼ੀਲਾਂ ਦੀ ਟੀਮ ਨੇ ਚੂਨੇ ਦਾ ਪਾਣੀ ਅਤੇ ਉਹ ਕਰਾਮਾਤੀ ਬੂਟੀ ਲੈ ਕੇ ਗੁਰਦਾਸਪੁਰ ਦੇ ਸਿਵਲ ਸਰਜਨ ਕੋਲ ਲੈ ਕੇ ਗਏ ਅਤੇ ਉਸ ਵਲੋਂ ਪੀਲੀਏ ਦੇ ਇਲਾਜ ਕਰਨ ਸਬੰਧੀ ਭੇਦ ਬਾਰੇ ਦੱਸਿਆ ਅਤੇ ਸਿਵਲ ਸਰਜਨ ਨੂੰ ਚੂਨੇ ਦਾ ਪਾਣੀ ਪੀਲਾ ਕਰਕੇ ਦਿਖਾਇਆ ਗਿਆ ਅਤੇ ਢੌਂਗੀ ਵਿਰੁੱਧ ਕਾਰਵਾਈ ਦੀ ਮੰਗ ਕੀਤੀ ਗਈ। ਪਰ ਸਿਵਲ ਸਰਜਨ ਨੇ ਕਿਹਾ ਕਿ ਤੁਹਾਡੀ ਗੱਲ ਠੀਕ ਹੈ ਪਰ ਬਾਬੇ ਨੂੰ ਹੱਥ ਪਾਉਣਾ ਸੌਖੀ ਗੱਲ ਨਹੀਂ ਤੇ ਸਿਵਲ ਸਰਜਨ ਨੇ ਡਿਪਟੀ ਕਮਿਸ਼ਨਰ ਨਾਲ ਗੱਲ ਕਰਨ ਨੂੰ ਕਿਹਾ। ਡਿਪਟੀ ਕਮਿਸ਼ਨਰ ਸਾਹਿਬ ਨੇ ਇਸ ਦੀ ਅਸਲੀਅਤ ਜਾਨਣ ਲਈ ਤਰਕਸ਼ੀਲਾਂ ਦੇ ਨਾਲ ਐਸ.ਪੀ.ਡੀ. ਦੀ ਡਿਊਟੀ ਲਗਾ ਦਿੱਤੀ।

ਮਾਮਲੇ ਦਾ ਅਸਲੀ ਆਪ੍ਰੇਸ਼ਨ ਕਰਨ ਤੋਂ ਪਹਿਲਾਂ ਟੀ.ਵੀ. ਚੈਨਲ ਵਾਲਿਆਂ ਦੇ ਭੇਸ ਵਿਚ ਬਾਬੇ ਵਲੋਂ ਕੀਤੇ ਜਾਣ ਵਾਲੇ ਇਲਾਜ ਦੀ ਫਿਲਮ ਬਣਾ ਲਈ ਸੀ ਅਤੇ ਇੰਟਰਵਿਊ ਦੇ ਬਹਾਨੇ ਉਸ ਪਾਸੋਂ ਅਜਿਹੀਆਂ ਗੱਲਾਂ ਉਸ ਦੇ ਮੂੰਹੋਂ ਕਹਾ ਲਈਆਂ ਸਨ ਜੋ ਉਸ ਦੇ ਫਰੇਬ ਨੂੰ ਨੰਗਾ ਕਰਦੀਆਂ ਸਨ। ਸਿਵਲ ਸਰਜਨ ਡਾ. ਨਿਰੰਜਨ ਸਿੰਘ ਸੁਮਨ ਐਸ.ਪੀ.ਡੀ. ਤੇਜਿੰਦਰ ਸਿੰਘ ਮੌੜ ਭੇਸ ਬਦਲ ਕੇ ਤਰਕਸ਼ੀਲਾਂ ਦੀ ਟੀਮ ਜਿਸ ਵਿਚ ਬਲਵੀਰ ਸਿੰਘ ਬੱਬੇਹਾਲੀ, ਤਰਲੋਚਨ ਸਿੰਘ ਲੱਖੋਵਾਲ, ਬਲਜੀਤ ਸਿੰਘ,ਰਵਿੰਦਰ ਸਿੰਘ, ਤਰਲੋਕ ਚੰਦ, ਸੁੱਚਾ ਸਿੰਘ, ਸੁਖਵਿੰਦਰ ਸਿੰਘ ਕਾਹਲੋਂ ਐਡਵੋਕੇਟ ਅਤੇ ਮੇਜਰ ਸੋਮਨਾਥ ਐਡਵੋਕੇਟ ਸ਼ਾਮਲ ਸਨ, ਮਰੀਜ਼ਾਂ ਦੇ ਰੂਪ ਵਿਚ ਬਾਬੇ ਦੇ ਮੰਦਰ ਵਿਚ ਪਹੁੰਚ ਗਏ। ਜਿੱਥੇ ਬਾਬਾ ਮਰੀਜ਼ਾਂ ਦਾ ਪੀਲੀਆ ਕੱਢ ਰਿਹਾ ਸੀ। ਬਾਬਾ ਤਰਕਸ਼ੀਲਾਂ ਤੇ ਉੱਚ ਅਧਿਕਾਰੀਆਂ ਨੂੰ ਪਹਿਚਾਣ ਨਾ ਸਕਿਆ। ਜਦੋਂ ਉਹ ਤਰਕਸ਼ੀਲਾਂ ਨਾਲ ਗਏ ਮਰੀਜ਼ਾਂ ਦਾ ਪੀਲੀਆ ਕੱਢਣ ਲੱਗਾ ਤਾਂ ਤਰਕਸ਼ੀਲਾਂ ਨੇ ਉਸ ਨੂੰ ਕਿਹਾ ਕਿ ਤੂੰ ਹੱਥ ਉਤੇ ਕੁਝ ਲਾਇਆ ਹੈ। ਉਹ ਟੂਟੀ ਤੋਂ ਹੱਥ ਧੋਣੇ ਮੰਨ ਗਿਆ ਪਰੰਤੂ ਤਰਕਸ਼ੀਲਾਂ ਨੇ ਕਿਹਾ ਕਿ ਤੂੰ ਆਪਣੇ ਹੱਥ ਚੂਨੇ ਵਾਲੇ ਪਾਣੀ ਨਾਲ ਧੋ ਕੇ ਵਿਖਾ। ਚੂਨੇ ਦਾ ਪਾਣੀ ਪੀਲਾ ਹੋ ਗਿਆ ਜਿਸ ਨੂੰ ਵੇਖ ਕੇ ਉੱਥੇ ਹਾਜ਼ਰ ਮਰੀਜ਼ ਹੈਰਾਨ ਹੋ ਗਏ। ਇੰਜ ਇਸ ਢੌਂਗੀ ਬਾਬੇ ਦਾ ਪਰਦਾ ਫਾਸ਼ ਹੋਣ ਉਪਰੰਤ ਸਾਦੇ ਕੱਪੜਿਆਂ ਵਿਚ ਤਰਕਸ਼ੀਲਾਂ ਨਾਲ ਗਏ ਐਸ.ਪੀ.ਡੀ. ਦੇ ਇਸ਼ਾਰੇ ਉਤੇ ਪੁਲਿਸ ਨੇ ਬਾਬੇ ਨੂੰ ਕਾਬੂ ਕਰ ਲਿਆ। ਚੂਨੇ ਵਾਲਾ ਡਰੰਮ, ਥਾਲੀਆਂ, ਅੰਬ ਦੀ ਛਿੱਲ ਦਾ ਪਾਊਡਰ ਆਦਿ ਕਬਜ਼ੇ ਵਿਚ ਲੈ ਕੇ ਪੁਲਿਸ ਅਧਿਕਾਰੀਆਂ ਨੇ ਇਸ ਪਾਖੰਡੀ ਖਿਲਾਫ ਭਾਰਤੀ ਕਾਨੂੰਨ ਦੀ ਧਾਰਾ 420 ਦੇ ਤਹਿਤ ਕੇਸ ਦਰਜ਼ ਕੀਤਾ ਗਿਆ।

**ਪੀਲੀਏ ਦੇ ਮਰੀਜ਼ ਠੀਕ ਕਿਵੇਂ ਹੋ ਜਾਂਦੇ ਸਨ :** ਵੱਖ ਵੱਖ ਮਾਹਰ ਡਾਕਟਰਾਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਪੀਲੀਆ ਨਾਂ ਦੀ ਬਿਮਾਰੀ ਜਿਗਰ ਦੀ ਸੋਜ ਕਾਰਨ ਹੁੰਦੀ ਹੈ। ਜੋ ਦੂਸ਼ਿਤ ਪਾਣੀ ਜਾਂ ਦੂਸ਼ਿਤ ਭੋਜਨ ਰਾਹੀਂ ਸਾਡੇ ਅੰਦਰ ਇਸ ਦੇ ਵਿਸ਼ਾਣੂੰ ਦਾਖਲ ਹੋ ਜਾਂਦੇ ਹਨ ਜਿਸ ਨਾਲ ਮਨੁੱਖ ਨੂੰ ਸਧਾਰਨ ਪੀਲੀਆ ਹੋ ਜਾਂਦਾ ਹੈ। ਇਹਨਾਂ ਵਿਸ਼ਾਣੂਆਂ ਨੂੰ ਖਤਮ ਕਰਨ ਲਈ [illegible] ਕੋਈ ਬਹੁਤਾ ਅਸਰ ਨਹੀਂ ਕਰਦੀ ਸਗੋਂ [illegible] ਚਰਬੀ ਅਤੇ ਪ੍ਰੋਟੀਨ ਰਹਿਤ ਹਲਕਾ ਫੁਲਕਾ ਖਾਣਾ ਖਾ ਕੇ ਆਰਾਮ ਕਰਨ ਨਾਲ ਮਨੁੱਖੀ ਸਰੀਰ ਦੀ ਬਿਮਾਰੀ ਰੋਧਕ ਸ਼ਕਤੀ ਇਹਨਾਂ ਵਿਸ਼ਾਣੂਆਂ ਨੂੰ ਮਾਰਨ ਵਿਚ ਸਹਾਈ ਹੁੰਦੀ ਹੈ ਅਤੇ ਕੁਝ ਸਮੇਂ ਬਾਅਦ ਰੋਗੀ ਆਪਣੇ ਆਪ ਹੀ ਠੀਕ ਹੋ ਜਾਂਦਾ ਹੈ। ਬੱਸ ਇਸੇ ਗੱਲ ਕਰਕੇ ਢੌਂਗੀ ਬਾਬਾ ਲੋਕਾਂ ਦੀ ਲੁੱਟ ਕਰਨ ਵਿਚ ਕਾਮਯਾਬ ਹੋ ਗਿਆ। ਡਾਕਟਰਾਂ ਅਨੁਸਾਰ ਕਾਲੇ ਪੀਲੀਏ (ਹੈਪੀਟਾਈਟਸ ਬੀ) ਦਾ ਇਲਾਜ ਸਿਰਫ ਡਾਕਟਰੀ ਪ੍ਰਣਾਲੀ ਰਾਹੀਂ ਹੀ ਸੰਭਵ ਹੈ। ਸੁਸਾਇਟੀ ਦੇ ਇਸ ਪਰਦਾਫਾਸ਼ ਕਾਰਨਾਮੇ ਦੀ ਇਲਾਕੇ ਦੇ ਲੋਕਾਂ ਨੇ ਭਰਪੂਰ ਸ਼ਲਾਘਾ ਕੀਤੀ।

---

ਮਿੰਨੀ ਕਹਾਣੀ

## ਮੰਨਤ

ਇੰਦਰਾ ਬਾਂਸਲ

ਘਰ ਵਿਚ ਨਵਾਂ ਉਤਸ਼ਾਹ ਸੀ। ਘਰ ਦੇ ਸਾਰੇ ਮੈਂਬਰ ਨਰਾਤਿਆਂ ਦੀ ਤਿਆਰੀ ਵਿਚ ਲੱਗੇ ਹੋਏ ਸਨ। ਦੇਵੀ ਮਾਂ ਦਾ ਵਰਤ ਰੱਖਣ ਨਾਲ ਸਿਹਤ ਤਾਂ ਸੁਧਰੇਗੀ ਹੀ ਨਾਲ ਹੀ ਧਰਮ ਲਾਭ ਵੀ ਹੋ ਜਾਵੇਗਾ। ਪਰੰਤੂ ਘਰ ਦੀ ਨਵੀਂ ਵਹੁਟੀ ਸ਼ਾਮਲੀ ਨੂੰ ਸੱਸ ਦਾ ਤੁਗਲਕੀ ਫਰਮਾਨ ਮੰਨ ਕੇ ਗਰਭ ਟੈਸਟ ਕਰਵਾਉਣਾ ਪਿਆ।

ਇਹ ਕੀ ? ਅੱਜ ਦੇ ਵਿਗਿਆਨ ਨੇ ਵਹੁਟੀ ਦੇ ਗਰਭ ਵਿਚ ਲੜਕੀ ਪਲ ਰਹੀ ਹੈ, ਇਹ ਦੱਸ ਦਿੱਤਾ। "ਮੰਮੀ ! ਮੈਂ ਗਰਭਪਾਤ ਨਹੀਂ ਕਰਵਾਉਣਾ। ਉਹ ਆਪਣੀ ਸੱਸ ਮੂਹਰੇ ਰੋਈ ਗਿੜਗੜਾਈ।

ਪਰੰਤੂ ਸੱਸ ਨੇ ਕਿਹਾ, "ਤੂੰ ਇਸ ਬਲਾ ਤੋਂ ਨਿਜ਼ਾਤ ਪਾ ਲੈ, ਨਰਾਤਿਆਂ ਵਿਚ ਦੇਵੀ ਮਾਂ ਤੋਂ ਇਹ ਮੰਨਤ ਮੰਗ ਕਿ ਅਗਲੀ ਵਾਰ ਮੁੰਡਾ ਹੀ ਹੋਵੇ। ਮੁੰਡਾ ਹੋਣ ਤੇ ਮੈਂ ਇੱਕ ਸੌ ਕੰਨਿਆਵਾਂ ਦਾ ਪੂਜਨ ਕਰਾਂਗੀ।"

ਇਹ ਸੁਣ ਕੇ ਵਹੁਟੀ ਦੀ ਮਮਤਾ ਚੀਖ਼ ਉੱਠੀ।

---

*ਉਦਾਸੀ ਰੋਗ* .... ਸਫ਼ਾ 18 ਦਾ ਬਾਕੀ

ਅਸੁਭਾਗੀ ਸੱਚਾਈ ਇਹ ਹੈ ਕਿ ਬਹੁਤ ਸਾਰੇ ਲੋਕਾਂ ਵਿਚ ਰਹਿਮ ਦਿਲੀ ਉਦੋਂ ਹੀ ਚੇਤਨ ਰੂਪ ਧਾਰਦੀ ਹੈ ਜਦ ਉਹ ਖ਼ੁਦ ਜੀਵਨ ਹੱਥੋਂ ਸਤਾਏ ਹੁੰਦੇ ਹਨ। ਬਹੁਤ ਸਾਰੇ ਲੋਕਾਂ ਵਿਚ ਦਿਲਗੀਰੀ ਨੂੰ ਜਾਣੇ ਬਿਨਾਂ ਸਿਆਣਪ ਪ੍ਰਗਟ ਹੀ ਨਹੀਂ ਹੁੰਦੀ। ਜੇ ਤੁਸੀਂ ਬੇਦਿਲੀ ਦੇ ਹਾਲਤ ਦੇਖੇ ਹਨ, ਹੰਢਾਏ ਹਨ, ਦੁੱਖ ਦਰਦ ਨੂੰ ਵੀ ਮਹਿਸੂਸ ਕੀਤਾ ਹੈ ਤਾਂ ਤੁਸੀਂ ਇੱਕ ਸਿਆਣਪ ਭਰਪੂਰ ਵਿਅਕਤੀਤਵ ਦੇ ਧਾਰਨੀ ਹੋ ਸਕਦੇ ਹੋ। ਨਹੀਂ ਤਾਂ ਤੁਸੀਂ ਕਦੇ ਵੀ ਨਹੀਂ ਸਮਝ ਸਕਦੇ ਕਿ ਤੁਹਾਡੇ ਨਾਲ ਜੋ ਕੁਝ ਵਾਪਰ ਰਿਹਾ ਹੈ ਅਜਿਹਾ ਕਿਉਂ ਹੈ ? ਤੇ ਨਾ ਹੀ ਤੁਸੀਂ ਇਹ ਸਮਝ ਸਕੋਗੇ ਕਿ ਆਲੇ ਦੁਆਲੇ ਦੇ ਲੋਕਾਂ ਨਾਲ ਜੋ ਕੁਝ ਬੀਤ ਰਿਹਾ ਹੈ ਅਜਿਹਾ ਕਿਉਂ ਹੈ ? ਜਿੰਨਾ ਚਿਰ ਅਸੀਂ ਦੁੱਖ ਦਰਦ ਨੂੰ ਨਹੀਂ ਜਾਣ ਲੈਂਦੇ ਤਦ ਤੱਕ ਅਸੀਂ ਰਹਿਮਦਿਲੀ ਦੀ ਭਾਵਨਾ ਨੂੰ ਨਹੀਂ ਪਹਿਚਾਣ ਸਕਦੇ। ਆਪਣੇ ਸਾਰੇ ਜ਼ਜ਼ਬਿਆਂ ਨੂੰ ਸਾਕਾਰਾਤਮਕ ਰੂਪ ਵਿਚ ਵਰਤਣ ਦੀ ਜਾਂਚ ਸਿੱਖਣਾ ਬਹੁਤ ਮਹੱਤਵਪੂਰਨ ਹੈ। ਯੋਗ (Yoga) ਪ੍ਰਕਿਰਿਆ ਵਿਚ ਉਦਾਸੀ ਦੀ ਹਾਲਤ ਨੂੰ ਸਰੀਰਕ, ਮਾਨਸਿਕ ਤੇ ਊਰਜਾਵਾਂ ਦੇ ਪੱਧਰ ਤੇ ਵੱਸ ਵਿਚ ਕੀਤਾ ਜਾਂਦਾ ਹੈ। ਜੇਕਰ ਸਰੀਰਕ, ਮਾਨਸਿਕ ਤੇ ਊਰਜਾ ਪਿੰਡਾਂ ਵਿਚ ਲੋੜੀਂਦਾ ਸੰਤੁਲਨ ਤੇ ਥੱਰਾਹਟ ਪੈਦਾ ਹੋ ਜਾਵੇ ਤਾਂ ਆਨੰਦਿਤ ਹਾਲਤ ਪ੍ਰਾਪਤ ਕਰ ਸਕਣਾ ਬਹੁਤ ਹੀ ਸਹਿਜ ਹੁੰਦਾ ਹੈ। ਕਿਸੇ ਵੀ ਪ੍ਰਸੰਨਚਿੱਤ ਮਨੁੱਖ ਦਿਲਗੀਰੀ ਦੀ ਹਾਲਤ ਪੈਦਾ ਹੋ ਹੀ ਨਹੀਂ ਸਕਦੀ।

---

## ਬੱਚੇ ਅਤੇ ਮਾਪੇ

- *ਵਿਕਾਸਸ਼ੀਲ ਮਨੁੱਖੀ ਪ੍ਰਾਣੀ ਪ੍ਰਤੀ ਇੱਕ ਚੌਕਸੀ ਭਰੀ ਪਹੁੰਚ ਦੀ ਜ਼ਰੂਰਤ ਹੈ।*
- *ਖ਼ੁਸ਼ੀ ਦਾ ਮਤਲਬ ਪੂਰੀ ਤਰ੍ਹਾਂ ਜਿਉਣਾ ਅਤੇ ਬੱਚੇ ਦੀ ਮਾਨਸਿਕ ਤੇ ਸਰੀਰਕ ਤਾਕਤ ਨੂੰ ਉਜਾਗਰ ਕਰਨ ਦੇ ਨਾਲ ਨਾਲ ਸਿਰਜਣਾਤਮਕ ਸ਼ਕਤੀ ਦੀ ਨਿਰੰਤਰ ਉੱਨਤੀ ਦਾ ਅਨੁਭਵ ਹੈ।*
- *ਮਾਪੇ ਅਤੇ ਅਧਿਆਪਕਾਂ ਨੂੰ ਬੱਚੇ ਦੀਆਂ ਤਿੰਨ ਲੋੜਾਂ ਸਰਗਰਮੀ, ਸਾਥ ਅਤੇ ਸੁਧਾਰ ਪ੍ਰਤੀ ਸੁਚੇਤ ਰਹਿਣਾ ਚਾਹੀਦਾ ਹੈ।*
- *ਕੁਝ ਮਾਪੇ ਬੱਚਿਆਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਦੀਆਂ ਭਾਵਨਾਵਾਂ ਉਪਰ ਕੇਂਦਰਿਤ ਕਰਦੇ ਹਨ। ਇਸ ਤਰ੍ਹਾਂ ਤਰਕ ਦੀ ਰੌਸ਼ਨੀ ਵਲੋਂ ਸੇਧਤ ਅਤੇ ਚੰਗੇ ਕਰਮ ਦੀ ਲੋੜ ਤੋਂ ਪ੍ਰੇਰਿਤ ਨਾ ਹੋਣ ਵਾਲੀ ਆਜ਼ਾਦੀ, ਅੱਲੜ੍ਹ ਉਮਰੇ ਉਪਭੋਗਤਾਵਾਦ ਦੇ ਖ਼ਤਰਿਆਂ ਵਿੱਚ ਪਾਉਂਦੀ ਹੈ। ਇਉਂ ਉਸ ਵਿੱਚ ਕੋਈ ਵੀ ਚੀਜ਼ ਬਿਨਾਂ ਯਤਨ, ਬਿਨਾਂ ਜ਼ੋਰ ਲਾਇਆਂ ਪ੍ਰਾਪਤ ਕਰਨ ਦੀ ਇੱਛਾ ਪੈਦਾ ਹੋ ਜਾਂਦੀ ਹੈ।*

# ਨਰਮਾ ਪੱਟੀ 'ਚ ਕੈਂਸਰ ਇੱਕ ਖੋਜ

ਡਾ. ਚਰਨਜੀਤ ਸਿੰਘ 'ਨਾਭਾ'

ਬਠਿੰਡੇ ਜ਼ਿਲ੍ਹੇ ਦੇ ਤਲਵੰਡੀ ਸਾਬੋ ਬਲਾਕ ਦੇ ਦੋ ਘੁੱਗ ਵਸਦੇ ਪਿੰਡ ਝੱਜਲ ਅਤੇ ਗਿਆਨਾ ਉਸ ਵਕਤ ਸੁਰਖੀਆਂ ਵਿਚ ਆਏ, ਜਦੋਂ ਇਹਨਾਂ ਪਿੰਡਾਂ ਵਿੱਚ ਕੈਂਸਰ ਦੀ ਦਹਿਸ਼ਤ ਮੀਡੀਆ ਰਾਹੀਂ ਚਰਚਾ ਦਾ ਵਿਸ਼ਾ ਬਣੀ। ਅਗਸਤ 27, 2002 ਨੂੰ ਜਦੋਂ ਪੰਜਾਬ ਦੇ ਮੁੱਖ ਮੰਤਰੀ ਬਠਿੰਡਾ ਗਏ ਤਾਂ ਕੈਂਸਰ ਦੇ ਸਤਾਏ ਲੋਕਾਂ ਨੇ ਆਪਣਾ ਦੁੱਖ ਦੱਸਿਆ ਅਤੇ ਮੁੱਖ ਮੰਤਰੀ ਨੇ ਤੁਰੰਤ ਕਾਰਵਾਈ ਕਰਦਿਆਂ 14 ਅਕਤੂਬਰ ਨੂੰ ਸਾਰੇ ਵਿਭਾਗਾਂ ਦੇ ਮੁਖੀਆਂ ਦੀ ਮੀਟਿੰਗ ਸੱਦ ਕੇ ਇਸ ਸਮੱਸਿਆ ਨੂੰ ਤਹਿ ਤੱਕ ਵਿਚਾਰਿਆ ਅਤੇ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਨੂੰ ਕਿਹਾ ਕਿ ਇਸ ਦੇ ਕਾਰਨਾਂ ਦਾ ਪਤਾ ਲਗਾਉਣ ਲਈ ਪੀ .ਜੀ.ਆਈ. ਤੋਂ ਖੋਜ ਕਰਵਾਈ ਜਾਵੇ ਅਤੇ ਫੰਡ ਮੁਹੱਈਆ ਕਰਵਾਏ ਜਾਣ। ਇਹਨਾਂ ਹਦਾਇਤਾਂ ਅਨੁਸਾਰ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਨੇ ਸਮੁੱਚੀ ਖੋਜ ਲਈ 19 0 ਲੱਖ ਰੁਪਏ ਆਪਣੇ ਬਜਟ ਵਿੱਚੋਂ ਖਰਚੇ। ਪੀ ਜੀ ਆਈ ਦੇ ਕਮਿਊਨਿਟੀ ਮੈਡੀਕਲ ਵਿਭਾਗ ਦੇ ਮੁਖੀ ਡਾਕਟਰ ਰਾਜੇਸ਼ ਕੁਮਾਰ ਨੂੰ ਇਸ ਖੋਜ ਦਾ ਕਾਰਜ ਸੌਂਪਿਆ, ਜਿਨ੍ਹਾ ਦੇ ਖੋਜਾਰਥੀਆਂ ਨੇ ਤਿੰਨ ਸਾਲਾਂ ਦੀ ਕਰੜੀ ਮਿਹਨਤ ਬਾਅਦ ਕੁਝ ਤੱਥ ਆਪਣੀ ਰਿਪੋਰਟ ਵਿਚ ਪੇਸ਼ ਕੀਤੇ ਜੋ ਮੀਡੀਆ ਵਿਚ ਆਏ।

ਇਸ ਰਿਪੋਰਟ ਅਨੁਸਾਰ ਵਿਕਸਤ ਦੇਸ਼ਾਂ ਵਿੱਚ ਔਸਤਨ ਉਮਰ ਦੇ ਵਾਧੇ ਦੇ ਨਾਲ ਨਾਲ ਜਿੱਥੇ ਲਾਗ ਦੀਆਂ ਬਿਮਾਰੀਆਂ ਵਿਚ ਕਮੀ ਆਈ, ਉੱਥੇ ਕੈਂਸਰ ਅਤੇ ਦਿਲ ਦੇ ਰੋਗਾਂ ਦੀਆਂ ਬਿਮਾਰੀਆਂ ਵਿੱਚ ਪਿਛਲੀ ਸਦੀ ਵਿੱਚ ਕਈ ਗੁਣਾ ਵਾਧਾ ਹੋਇਆ। ਭਾਰਤ ਵਿੱਚ ਇਹਨਾਂ ਬਿਮਾਰੀਆਂ ਦੀਆਂ ਜੜ੍ਹਾਂ ਡੂੰਘੀਆਂ ਚਲੀਆਂ ਗਈਆਂ ਹਨ ਖਾਸ ਕਰ ਜਿਹੜੇ ਪ੍ਰਾਂਤ ਖਾਂਦੇ-ਪੀਂਦੇ ਅਤੇ ਖੁਸ਼ਹਾਲ ਹਨ। ਕੈਂਸਰ ਵਰਗੀ ਮਹਾਂਮਾਰੀ ਦੀ ਖੋਜ ਕਰਨ ਲਈ ਬਠਿੰਡੇ ਜ਼ਿਲ੍ਹੇ ਦਾ ਤਲਵੰਡੀ ਸਾਬੋ ਬਲਾਕ ਚੁਣਿਆ ਗਿਆ ਜਦ ਕਿ ਰੋਪੜ ਜ਼ਿਲ੍ਹੇ ਦੇ ਚਮਕੌਰ ਸਾਹਿਬ ਬਲਾਕ ਨੂੰ ਕੰਟਰੋਲ ਦੇ ਤੌਰ ਤੇ ਤੁਲਨਾਤਮਕ ਰੁਚੀ ਲਈ ਚੁਣਿਆ ਗਿਆ। ਇਹਨ੍ਹਾਂ ਦੋਹਾਂ ਬਲਾਕਾਂ ਵਿੱਚ ਬੁਨਿਆਦੀ ਅੰਤਰ ਪੀਣ ਦੇ ਪਾਣੀ ਅਤੇ ਫਸਲੀ ਚੱਕਰ ਵਿੱਚ ਸ[illegible] ਸਾਹਿਬ ਬਲਾਕ ਵਿੱਚ ਧਰਤੀ ਹੇਠਲਾ ਪਾਣੀ ਪੀਣ ਲਈ ਵਰਤਿਆ ਜਾਂਦਾ ਹੈ ਅਤੇ ਕਣਕ ਝੋਨੇ ਦਾ ਫਸਲੀ ਚੱਕਰ ਹੈ। ਜਦ ਕਿ ਤਲਵੰਡੀ ਸਾਬੋ ਬਲਾਕ ਵਿੱਚ ਨਹਿਰੀ ਪਾਣੀ ਹੀ ਪੀਣ ਲਈ ਅਤੇ ਬਿਜਾਈ ਲਈ ਵਰਤਿਆ ਜਾਂਦਾ ਹੈ । ਇਸ ਖੋਜ ਦੌਰਾਨ ਤਲਵੰਡੀ ਸਾਬੋ ਅਤੇ ਚਮਕੌਰ ਸਾਹਿਬ ਬਲਾਕਾਂ ਦਾ ਸਰਵੇ ਕੀਤਾ ਗਿਆ।

ਇਸ ਤੋਂ ਇਲਾਵਾ ਦੋਹਾਂ ਬਲਾਕਾਂ ਦੇ ਪੀਣ ਵਾਲੇ ਪਾਣੀ ਵਿਚ ਜ਼ਹਿਰਲੀਆਂ ਧਾਤਾਂ ਅਤੇ ਕੀਟਨਾਸ਼ਕਾਂ ਦੀ ਮਾਤਰਾ ਦਾ ਟੈਸਟ ਕਰਵਾਇਆ ਗਿਆ। ਕੇਂਦਰੀ ਜ਼ਹਿਰ ਖੋਜ ਸੰਸਥਾ ਲਖਨਊ ਤੋਂ ਇਹਨਾਂ ਬਲਾਕਾਂ ਦੀਆਂ ਸਬਜ਼ੀਆਂ, ਫਲਾਂ ਅਤੇ ਕੈਂਸਰ ਪੀੜਤਾਂ ਦੇ ਖ਼ੂਨ ਅਤੇ ਪਿਸ਼ਾਬ ਵਿਚ ਵੀ ਇਹਨਾਂ ਜ਼ਹਿਰਲੀਆਂ ਧਾਤਾਂ ਅਤੇ ਕੀਟਨਾਸ਼ਕਾਂ ਦੀ ਮਾਤਰਾ ਦਾ ਵਿਸ਼ਲੇਸ਼ਣ ਕਰਵਾਇਆ ਗਿਆ। ਪੀ ਜੀ ਆਈ ਚੰਡੀਗੜ੍ਹ, ਓਸਵਾਲ ਕੈਂਸਰ ਹਸਪਤਾਲ ਲੁਧਿਅਣਾ ਅਤੇ ਅਚਾਰੀਆ ਤੁਲਸੀ ਦਾਸ ਕੈਂਸਰ ਖੋਜ ਸੰਸਥਾ ਬੀਕਾਨੇਰ ਤੋਂ ਇਹਨਾਂ ਬਲਾਕਾਂ ਦੇ ਕੈਂਸਰ ਰੋਗੀਆਂ ਸਬੰਧੀ ਪੂਰੇ ਵੇਰਵੇ ਪ੍ਰਾਪਤ ਕੀਤੇ ਗਏ ਹਨ। ਜਦੋਂ ਦੋਵੇਂ ਬਲਾਕਾਂ ਦੇ ਅੰਕੜੇ ਦੀ ਤੁਲਨਾ ਕੀਤੀ ਗਈ ਤਾਂ ਖੌਫ਼ਨਾਕ ਤੱਥ ਸਹਾਮਣੇ ਆਏ। ਤਲਵੰਡੀ ਸਾਬੋ ਬਲਾਕ ਵਿਚ ਪ੍ਰਤੀ ਸਾਲ ਪ੍ਰਤੀ ਹਜ਼ਾਰ ਵਿਅਕਤੀ ਮੌਤ ਦੀ ਦਰ 4 48 ਹੈ , ਜੋ ਚਮਕੌਰ ਸਾਹਿਬ ਬਲਾਕ ਵਿਚ 3 69 ਹੈ। ਇਸ ਤਰ੍ਹਾਂ ਕੈਂਸਰ ਦੇ ਮੌਜੂਦਾ 107 ਕੇਸਾਂ ਦੇ ਮੁਕਾਬਲੇ ਚਮਕੌਰ ਸਾਹਿਬ ਬਲਾਕ ਵਿਚ ਇਹ ਗਿਣਤੀ ਸਿਰਫ 71 ਹੈ। ਇਹਨਾਂ 107 ਕੇਸਾਂ ਵਿਚ ਵੀ ਉਹਨਾਂ ਔਰਤਾਂ ਵਿਚ ਕੈਂਸਰ ਦੀ ਦਰ ਜ਼ਿਆਦਾ ਹੈ, ਜਿਨ੍ਹਾਂ ਦੀ ਉਮਰ 30-35 ਸਾਲ ਹੈ। ਬੇਸ਼ੱਕ ਚਮਕੌਰ ਸਾਹਿਬ ਬਲਾਕ ਵਿੱਚ ਵੀ ਇਸ ਉਮਰ ਦੀਆਂ ਔਰਤਾਂ ਵਿੱਚ ਕੈਂਸਰ ਦੀ ਦਰ ਮਰਦਾਂ ਤੋ ਜ਼ਿਆਦਾ ਹੈ ਪਰ ਇਹ ਤਲਵੰਡੀ ਸਾਬੋ ਬਲਾਕ ਨਾਲੋਂ ਕਿ ਤੇ ਘੱਟ ਹੈ। ਪਿਛਲੇ 10 ਸਾਲਾਂ ਦੇ ਅੰਕੜੇ ਵੀ ਉਕਤ ਖੋਜਾਂ ਦੇ ਪੂਰਕ ਹਨ। ਕੁੱਲ 83515 ਦੀ ਆਬਾਦੀ ਵਾਲੇ ਤਲਵੰਡੀ ਸਾਬੋ ਬਲਾਕ ਦੀਆਂ ਪਿਛਲੇ ਦਸ ਸਾਲਾਂ ਵਿਚ ਹੋਈਆਂ ਕੁੱਲ 3827 ਮੌਤਾਂ ਵਿੱਚੋਂ 489 ਕੈਂਸਰ (13%) ਕਾਰਨ ਸਨ। ਜਦ ਕਿ 97928 ਦੀ ਅਬਾਦੀ ਵਿੱਚੋਂ ਪਿਛਲੇ ਦਸ ਸਾਲਾਂ ਵਿੱਚ ਚਮਕੌਰ ਸਾਹਿਬ ਬਲਾਕ ਦੀਆਂ ਕੁੱਲ 3621 ਮੌਤਾਂ ਵਿੱਚ 314 (9%) ਕੈਂਸਰ ਕਾਰਨ ਹਨ। ਸੰਨ 2002 ਵਿੱਚ ਜਦੋਂ ਇਹ ਖੋਜ ਕੀਤੀ ਗਈ ਤਾਂ ਇਹ ਮੌਤ ਦਰ ਕ੍ਰਮਵਾਰ 13. 5% ਅਤੇ 8. 5% ਸੀ। ਦੋਹਾਂ ਬਲਾਕਾਂ ਵਿੱਚ ਕੈਂਸਰ ਦੀ ਕਿਸਮ ਵਿੱਚ ਵੀ ਬਹੁਤ ਫਰਕ ਰਿਕਾਰਡ ਕੀਤਾ ਗਿਆ। ਮਹਾਂਰਾਸ਼ਟਰ ਪ੍ਰਾਂਤ ਦੇ ਪੇਂਡੂ ਕੈਂਸਰ ਰਜਿਸ ਟਰੀ ਸੈਂਟਰ 'ਬਾਰਸ਼ੀ' ਤੋਂ ਤਲਵੰਡੀ ਸਾਬੋ ਬਲਾਕ ਦੀ ਦਰ ਜ਼ਿਆਦਾ ਹੈ, ਜਦ ਕਿ ਚਮਕੌਰ ਸਾਹਿਬ ਦੀ ਘੱਟ। ਸਮੁੱਚੀ ਖੋਜ ਲਈ ਵਰਤੇ ਗਏ ਵੱਖ ਵੱਖ ਪੈਰਾਮੀਟਰਾਂ ਦੀ ਤੁਲਨਾਤਮਿਕ ਸਾਰਣੀ ਦੋਹਾਂ ਬਲਾਕਾਂ ਦੀ ਮੂੰਹ ਬੋਲਦੀ ਤਸਵੀਰ ਹੈ।



| ਪੈਰਾਮੀਟਰ | | ਤਲਵੰਡੀ ਸਾਬੋ ਬਲਾਕ | ਚਮਕੌਰ ਸਾਹਿਬ ਬਲਾਕ | ਪੈਰਾਮੀਟਰ | ਤਲਵੰਡੀ ਸਾਬੋ ਬਲਾਕ | ਚਮਕੌਰ ਸਾਹਿਬ ਬਲਾਕ |
|---|---|---|---|---|---|---|
| ਪੀਣ ਦਾ ਪਾਣੀ ਦੂਸ਼ਿਤ | | 31.8 | 2.3 | ਸ਼ਾਕਾਹਾਰੀ ਭੋਜਨ | 82.1 | 79.8 |
| ਸ਼ੁਧੀਕਰਨ ਬਾਅਦ ਪਾਣੀ | | 4.5 | 1.6 | ਮਾਸਾਹਾਰੀ ਭੋਜਨ | 17.9 | 20.2 |
| ਕਾਸ਼ਤਕਾਰ | | 13.4 | 8.5 | ਮਿਰਚ ਮਸਾਲੇ ਵਾਲਾ ਖਾਣਾ ਖਾਣ ਵਾਲੇ | 40.8 | 25.6 |
| ਕੀਟਨਾਸ਼ਕ ਦੀ ਵਰਤੋਂ | | 17.3 | 3.9 | ਸਿਗਰਟ ਪੀਣ ਵਾਲੇ | 14.0 | 4.7 |
| ਕੀਟਨਾਸ਼ਕ ਸਪਰੇਅ | | 16.2 | 3.9 | ਤੰਬਾਕੂ ਖਾਣ ਵਾਲੇ | 7.8 | 3.9 |
| ਕੀਟਨਾਸ਼ਕ ਘਰਾਂ ਵਿਚ ਰੱਖੇ | | 7.8 | 3.1 | ਸ਼ਰਾਬ ਪੀਣ ਵਾਲੇ | 13.4 | 13.2 |
| ਕੀਟਨਾਸ਼ਕ ਖੇਤਾਂ ਵਿਚ ਰੱਖੇ | | 7.8 | 1.6 | ਹੋਰ ਨਸ਼ੇ ਕਰਨ ਵਾਲੇ | 5.0 | 1.6 |
| ਸਪਰੇਅ ਪੰਪਾਂ ਅਤੇ ਕੀਟਨਾਸ਼ਕਾਂ ਦੇ ਬਰਤਨਾਂ ਦੀ ਧੁਲਾਈ | ਘਰਾਂ | 1.1 | 0.8 | ਪੀਲੀਏ ਦੇ ਕੇਸ | 10.1 | 7.0 |
| | ਨਹਿਰਾਂ | 2.2 | 0.0 | | | |
| | ਖੇਤਾਂ | 12.3 | 3.9 | | | |

ਸਾਰੇ ਅੰਕੜੇ ਦੋਹਾਂ ਬਲਾਕਾਂ ਦੇ ਕੈਂਸਰ ਕੇਸਾਂ ਦੀ ਪ੍ਰਤੀਸ਼ਤ ਦਰ ਹੈ ।

ਉਕਤ ਅੰਕੜਿਆਂ ਨੂੰ ਜੇ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਸਮਝ ਆਉਂਦੀ ਹੈ ਕਿ ਤਲਵੰਡੀ ਸਾਬੋ ਬਲਾਕ ਦੇ ਕੇਸਾਂ ਦੇ ਬਹੁਤ ਸਾਰੇ ਕਾਰਨ ਹਨ। ਔਰਤਾਂ ਵਿਚ ਕੈਂਸਰ ਦੀ ਦਰ ਜ਼ਿਆਦਾ ਹੋਣ ਦਾ ਵੱਡਾ ਕਾਰਨ ਕੀਟਨਾਸ਼ਕਾਂ ਵਾਲੇ ਬਰਤਨਾਂ ਵਿੱਚ ਖਾਣ ਪੀਣ ਦੀਆਂ ਚੀਜ਼ਾਂ ਦਾ ਰੱਖੇ ਹੋਣਾ ਹੈ। ਹਰੇਕ ਘਰ ਦੀ ਰਸੋਈ ਅਤੇ ਆਮ ਵਰਤੋਂ ਵਿਚ ਇਹ ਬਰਤਨ ਵੇਖੇ ਜਾ ਸਕਦੇ ਹਨ। ਤਲਵੰਡੀ ਸਾਬੋ ਬਲਾਕ ਦੇ ਪੀਣ ਦੇ ਪਾਣੀ ਵਿਚ ਆਰਸੈਨਿਕ, ਕਰੋਮੀਅਮ, ਨਿੱਕਲ, ਸੀਲੀਨੀਅਮ, ਅਤੇ ਪਾਰਾ ਹੱਦ ਤੋ ਜ਼ਿਆਦਾ ਹੈ। ਤਲਵੰਡੀ ਸਾਬੋ ਬਲਾਕ ਦੀਆਂ ਸਬਜ਼ੀਆਂ ਅਤੇ ਫਲਾਂ ਵਿਚ ਹੈਪਟਾਕਲੋਰ ਐਂਡੋਐਪਆਕਸਾਈਡ, ਐਂਡੋਸਲਫਾਨ, ਕਲੋਰੋਪਾਈਰੀਫੋਸ, ਐਥੀਓਨ ਆਦਿ ਕੀਟਨਾਸ਼ਕਾਂ ਦੀ ਮਾਤਰਾ ਨਿਰਧਾਰਤ ਹੱਦਾਂ ਤੋਂ ਕਿਤੇ ਜ਼ਿਆਦਾ ਮੌਜੂਦ ਸੀ। ਕੈਂਸਰ ਰੋਗੀਆਂ ਦੇ ਖ਼ੂਨ ਵਿੱਚ ਵੀ ਹੈਪਟਾਕਲੋਰ, ਐਲਡਰਿਨ, ਅਤੇ ਐਂਡੋਸਲਫਾਨ ਦੀ ਮੌਜੂਦਗੀ ਲਖਨਊ ਦੀ ਰਾਸ਼ਟਰੀ ਜ਼ਹਿਰ ਖੋਜ ਸੰਸਥਾ ਨੇ ਦਰਸਾਈ ਹੈ ।

ਖੋਜ ਤੋਂ ਉੱਭਰੇ ਤੱਥਾਂ ਦੀ ਵੱਡੀ ਤ੍ਰਾਸਦੀ ਇਹ ਹੈ ਕਿ ਕੁਝ ਅਜਿਹੇ ਕੀਟਨਾਸ਼ਕ ਜਿਵੇਂ ਕਿ ਹੈਪਟਾਕਲੋਰ ਆਦਿ ਜੋ ਭਾਰਤ ਵਿਚ ਪਾਬੰਦੀ ਸ਼ੁਦਾ ਹਨ, ਉਹ ਉਸ ਖੇਤਰ ਵਿੱਚ ਆਮ ਵਰਤੇ ਜਾਂਦੇ ਹਨ। ਇਹ ਕੀਟਨਾਸ਼ਕ ਮੰਨੇ ਹੋਏ ਕੈਂਸਰ ਕਾਰਕ ਹਨ। ਸਾਰੀ ਖੋਜ ਨੇ ਕਿਸੇ ਇੱਕ ਕਾਰਣ ਨੂੰ ਕੈਂਸਰ ਨਾਲ ਨਹੀਂ ਜੋੜਿਆ ਬਲਕਿ ਇੱਕ ਤੋਂ ਜ਼ਿਆਦਾ ਕਾਰਨਾਂ ਦਾ ਮਿਸ਼ਰਨ ਉਸ ਖਿੱਤੇ ਦੇ ਕੈਂਸਰ ਦਾ ਆਧਾਰ ਦੱਸਿਆ ਹੈ ।

ਖੋਜ ਤੇ ਆਧਾਰਤ ਕੈਂਸਰ ਕੇਸਾਂ ਦੇ ਮੂਲ ਕਾਰਨਾਂ ਦੀ ਜੜ੍ਹ ਤੱਕ ਜਾਈਏ ਤਾਂ ਇਸ ਮਹਾਂਮਾਰੀ ਤੋਂ ਬਚਣ ਲਈ ਕਿਸੇ ਇੱਕ ਵਿਭਾਗ ਦੀ ਜ਼ਿੰਮੇਵਾਰੀ ਨਹੀਂ, ਬਲਕਿ ਸਿਹਤ ਵਿਭਾਗ, ਜਨ ਸਿਹਤ ਵਿਭਾਗ, ਖੇਤੀਬਾੜੀ ਵਿਭਾਗ, ਖੇਤੀਬਾੜੀ ਯੂਨੀਵਰਸਿਟੀ, ਮੈਡੀਕਲ ਕਾਲਜਾਂ, ਪ੍ਰਦੂਸ਼ਨ ਰੋਕਥਾਮ ਬੋਰਡ, ਸਰਕਾਰੀ ਅਤੇ ਗੈਰ ਸਰਕਾਰੀ ਜੱਥੇਬੰਦੀਆਂ ਦੇ ਨੁਮਾਇੰਦਿਆਂ ਨੂੰ ਸਿਰ ਜੋੜ ਕੇ ਬੈਠਣਾ ਪਵੇਗਾ ਅਤੇ ਬਹੁ-ਪੜਾਵੀ ਨੀਤੀਆਂ ਘੜਨੀਆਂ ਪੈਣਗੀਆਂ ਤਾਂ ਜੋ ਲੋਕਾਂ ਨੂੰ ਕੈਂਸਰ ਦੇ ਕਾਰਨਾਂ ਤੋਂ ਜਾਣੂ ਕਰਵਾ ਕੇ ਉਹਨਾਂ ਨੂੰ ਸਿੱਖਿਅਤ ਕੀਤਾ ਜਾਵੇ । ਘਰਾਂ ਵਿਚ ਕੀਟਨਾਸ਼ਕਾਂ ਦੇ ਬਰਤਨਾਂ ਦੀ ਵਰਤੋਂ ਬੰਦ ਕੀਤੀ ਜਾਵੇ, ਪੀਣ ਵਾਲੇ ਪਾਣੀ, ਸਬਜ਼ੀਆਂ ਫਲਾਂ ਆਦਿ ਵਿਚ ਕੀਟਨਾਸ਼ਕਾਂ ਦੀ ਮਾਤਰਾ ਦੀ ਪੂਰੀ ਤਰ੍ਹਾਂ ਸਮੀਖਿਆ ਕੀਤੀ ਜਾਇਆ ਕਰੇ, ਲੋਕਲ ਪੱਧਰ 'ਤੇ ਇੱਕ ਲਹਿਰ ਉਸਾਰੀ ਜਾਵੇ ਤਾਂ ਜੋ ਲੋਕ ਆਪ ਮੁਹਾਰੇ ਇਸ ਮਹਾਂਮਾਰੀ ਤੋਂ ਬਚਣ ਲਈ ਸੁਚੇਤ ਹੋ ਕੇ ਸਿਹਤਮੰਦ ਜ਼ਿੰਦਗੀ ਬਸਰ ਕਰ ਸਕਣ ।

* ਸਹਾਇਕ ਵਿਗਿਆਨਕ ਅਫਸਰ,
ਪੰਜਾਬ ਪ੍ਰਦੂਸ਼ਨ ਰੋਕਥਾਮ ਬੋਰਡ, ਪਟਿਆਲਾ ।

# ਵਿਗਿਆਨ ਨਗਰ

ਵਿਜੈ ਬੰਬੇਲੀ

ਬ੍ਰਹਿਮੰਡ ਦੀ ਉਤਪਤੀ । ਮਨੁੱਖੀ ਜੀਵਨ ਦਾ ਉਥਾਨ। ਪੁਲਾੜ ਦੀ ਯਾਤਰਾ । ਅਕਾਸ਼ੀ ਸਕਰੀਨ ਉਤੇ ਫਿਲਮਾਂ ਧੂਮਕੇਤੂ, ਮੰਗਲ, ਸ਼ਨੀ, ਅਕਾਸ਼ ਗੰਗਾ, ਥ੍ਰੀ ਡੀ ਫਿਲਮਾਂ । ਡਾਇਨਾਸੋਰ । ਸਾਈਬਰ ਸਪੇਸ ਪੈਲਲੀਅਨ । ਸੂਖਮ ਕੀਟ ਤੋਂ ਹਾਥੀ ਤੱਕ, ਘੋਗੇ ਤੋਂ ਵੇਲ੍ਹ ਤੱਕ । ਵਿਗਿਆਨ ਦਾ ਅਨੋਖਾ ਸੰਸਾਰ ਪੂਰੇ ਦਾ ਪੂਰਾ ਤੁਹਾਡੇ ਰੂ-ਬ-ਰੂ । ਐਲੀਸ ਇਨ ਵੰਡਰਲੈਂਡ ਵਰਗੀ ਗੱਲ । ਜੁਰਾਸਿਕ ਪਾਰਕ ਫਿਲਮ ਵਾਂਗ ਸਾਰੇ ਦ੍ਰਿਸ਼ । ਸਾਡਾ ਅਤੀਤ, ਕਾਈ ਤੋਂ ਮਨੁੱਖ ਤੱਕ ਦਾ ਸਫ਼ਰ । ਸੋਲਰ ਹੱਟ, ਐਨਰਜੀ ਪਾਰਕ, ਪੈਰਾ ਜੰਪਿੰਗ, ਰਾਕ ਕਲਾਈਬਿੰਗ, ਮਿਉਜੀਕਲ ਫਾਉਂਟੇਨਜ਼, ਦੂਰ ਦੇ ਤਾਰੇ ਦੇਖਣ ਦਾ ਪ੍ਰਬੰਧ, ਸਾਰਾ ਕੁੱਝ ਇਕ ਤੋਂ ਵੱਧ ਇੱਕ । ਆਕਰਸ਼ਨ ਭਰਪੂਰ ਲਾਜਵਾਬ । ਇਕ ਅਜੀਬ ਤੇ ਅਨੋਖੀ ਚੀਜ਼, ਵਿਸ਼ਾਲ ਬੋਹੜ ਦੇ ਰੁੱਖ ਉਤੇ ਬਣੀ ਕੰਨਟੀਨ । ਸੱਠ ਫੁੱਟ! ਉਚੇ ਇਸ ਰੁੱਖ ਦੀ ਟੀਸੀ ਉਤੇ ਜਲਪਾਨ, ਚਾਹ ਦੀਆਂਚੁਸਕੀਆਂ ਦਾ ਆਪਣਾ ਹੀ ਆਨੰਦ । ਖੇੜਾ, ਹੁਲਾਸ ਭਰਪੂਰ । ਜੇ ਤੁਹਾਨੂੰ ਬੋਹੜ ਤੇ ਚੜ੍ਹਨਾ ਨਹੀਂ ਆਉਂਦਾ ਤਾਂ ਕੋਈ ਗੱਲ ਨਹੀਂ, ਤੁਹਾਡੇ ਲਈ ਵਿਸ਼ੇਸ਼ ਲਿਫਟ ਦਾ ਪ੍ਰਬੰਧ ਹੈ । ਅੱਖਾਂ ਤੇ ਹੱਥ ਦੀ ਛਾਂ ਕਰਕੇ ਕਿੰਨੀ ਕੁ ਦੂਰ ਤਾਈਂ ਵੇਖ ਸਕੋਗੇ । ਸਾਡੇ ਕੋਲ ਦੂਰ ਦੁਮੇਲ ਤੱਕ ਧਰਤੀ ਦੀ ਬੁੱਕਲ ਤੋਂ ਆਕਾਸ਼ ਦੀ ਹਿੱਕ ਤੱਕ ਬਿਲਕੁਲ ਸਾਫ, ਸਪਸ਼ਟ ਹੱਥ ਲਾ ਕੇ ਛੂਹਣ ਵਾਂਗ, ਵੇਖਣ ਦਾ ਪ੍ਰਬੰਧ ਹੈ । ਪਰ ਕਿੱਥੇ ? ? ਏਥੇ ਹੀ ਹੋਵੇਗਾ ਇਹ ਸਾਰਾ ਕੁਝ, ਸਾਡੇ ਆਪਣੇ ਪੰਜਾਬ ਵਿਚ ਉਸਰ ਰਹੇ ਇਕ ਵਿਗਿਆਨ ਨਗਰ ਵਿਚ ।

ਸਾਡੀ ਜੜ੍ਹ ਸੋਚ ਨੂੰ ਸਿਫ਼ਤੀ ਤੋਰ ਤੇ ਤਬਦੀਲ ਕਰਨ ਦੀ ਸਮਰੱਥਾ ਰੱਖਦਾ ਕਪੂਰਥਲਾ ਸ਼ਹਿਰ ਤੋ ਤਿੰਨ ਮੀਲ ਜਲੰਧਰ ਤਰਫ ਇਕੱਤਰ ਏਕੜ ਵਿਚ ਬਣ ਰਿਹਾ ਇਹ ਵਿਗਿਆਨ ਨਗਰ ਪੰਜਾਬ ਵਿੱਚ ਹੀ ਨਹੀਂ ਸਗੋਂ ਸਾਰੇ ਉੱਤਰੀ ਭਾਰਤ ਵਿਚ ਆਪਣੀ ਕਿਸਮ ਦਾ ਵਿਲੱਖਣ ਚੀਜ਼ ਹੋਵੇਗਾ। ਇੱਕ ਅਰਬ ਰੁਪਏ ਦੀ ਲਾਗਤ ਨਾਲ ਬਣਨ ਵਾਲਾ ਇਹ ਵਿਗਿਆਨ ਕੇਂਦਰ ਕੋਈ ਮਾੜੀ ਮੋਟੀ ਸ਼ੈਅ ਨਹੀਂ ਹੋਵੇਗਾ । ਸੱਚਮੁੱਚ ਹੀ ਮਨੁੱਖ ਦੁਆਰਾ ਸਿਰਜਿਆ ਵੇਖਣ ਯੋਗ ਕ੍ਰਿਸ਼ਮਾ। ਮੁੜ ਬੰਦੇ ਨੂੰ ਵੀ ਸੋਚਣ ਲਾ ਦੇਵੇਗਾ ਇਹ । ਵਾਕਿਆ ਹੀ ਉਹ ਸੋਚਣ ਲੱਗ ਪਵੇਗਾ ਕਿ ਰੱਬ ਨੇ ਬੰਦੇ ਨੂੰ ਸਿਰਜਿਆ ਜਾਂ ਬੰਦੇ ਨੇ 'ਰੱਬ' ਨੂੰ । ਕੁੰਦਰਾਂ ਤੋਂ ਧੜਵੈਲ ਕੋਠੀਆਂ ਤੱਕ ਪਹੁੰਚਣ ਵਾਲੇ ਇਸ ਬੰਦੇ ਨੇ ਕਿਵੇਂ ਸੂਈ ਤੋਂ ਲੈ ਕੇ ਹਵਾਈ ਜਹਾਜ ਬਣਾ ਧਰਿਆ। ਇਸ ਵੱਲ ਵੀ ਧਿਆਨ ਖਿੱਚਿਆ ਜਾਵੇਗਾ ਇਸ ਵਿਗਿਆਨ ਕੇਂਦਰ 'ਚ ਆ ਕੇ ।

ਪੰਜਾਬ ਸਰਕਾਰ ਤੇ ਕੇਂਦਰ ਸਰਕਾਰ ਦੋਵੇਂ ਹੀ ਇਸ ਅਦਾਰੇ ਨੂੰ ਸਾਂਝੇ ਤੌਰ ਤੇ ਨੇਪਰੇ ਚਾੜ੍ਹਨ ਵਿਚ ਲੱਗੇ ਹੋਏ ਹਨ। ਪੰਜਾਬ ਨੇ ਇਸ ਕੰਮ ਲਈ ਜਮੀਨ ਅਤੇ ਹੋਰ ਮੁੱਢਲਾ ਢਾਂਚਾ ਖੜ੍ਹਾ ਕਰਨ ਦੀਆਂ ਸਹੂਲਤਾਂ ਵਜੋਂ ਤੀਹ ਕਰੋੜ ਰੁਪਏ ਲਾਏ ਹਨ, ਕੇਂਦਰ ਸਰਕਾਰ ਨੇ ਇਸ ਦੀਆਂ ਇਮਾਰਤਾਂ, ਨਮੂਨਿਆਂ ਅਤੇ ਮਸ਼ੀਨਰੀ ਆਦਿ ਉਤੇ ਸੱਤਰ ਕਰੋੜ । ਕਲਕੱਤੇ ਦੀ ਅੰਤਰ ਰਾਸ਼ਟਰੀ ਕੰਪਨੀ ਮੈਸਰਜ਼ ਡੀਵੈਲਪਮੈਂਟ ਦੇ ਹੱਥ ਇਸ ਦੀ ਉਸਾਰੀ ਦਾ ਕੰਮ ਹੈ । ਕਈ ਹੋਰ ਵੀ ਨਾਲ ਜੁਟੇ ਹੋਏ ਹਨ ਇਸ ਦੀ ਤਾਮੀਰ ਵਿੱਚ । ਪੰਝੀ ਹਜਾਰ ਵਰਗ ਮੀਟਰ ਛੱਤੇ ਖੇਤਰ ਵਿਚ ਚਾਰ ਵੱਡੀਆਂ ਇਮਾਰਤਾਂ ਵਿਚ ਗੈਲਰੀਆਂ, ਥੀਏਟਰ, ਖਾਣ ਪੀਣ ਬਹਿਣ ਖਲੋਣ ਅਤੇ ਪ੍ਰਬੰਧਕੀ ਦਫਤਰ ਹਨ । ਜਦੋਂ ਸਾਰਾ ਕੰਮ ਨੇਪਰੇ ਚੜ੍ਹ ਗਿਆ ਤਾਂ ਰੋਜ਼ਾਨਾ ਔਸਤਨ ਪੰਜ ਹਜਾਰ ਬੰਦੇ ਇਸ ਦਾ ਗੇੜਾ ਮਾਰਿਆ ਕਰਨਗੇ।

ਅਸੀਂ ਵਿਗਿਆਨ ਦਾ ਨਿੱਘ ਵੀ ਮਾਣ ਰਹੇ ਹਾਂ ਅਤੇ ਸਹੂਲਤਾਂ ਵੀ, ਫਿਰ ਵੀ ਸਾਡੇ ਮਨ ਵਿਚ ਇਸ ਪ੍ਰਤੀ ਮੋਹ ਭਰੀ ਜਗਿਆਸਾ ਨਹੀਂ ਜਾਗੀ । ਐਪਰ ਦੁਖਾਂਤ ਇਹ "ਸਾਖਰ ਭਾਰਤੀ" ਵੀ ਵਿਗਿਆਨ ਨੂੰ ਇੱਕ ਅਫਵਾਹ ਵਾਂਗ ਸੁਣਦੇ-ਪੜ੍ਹਦੇ ਆ ਰਹੇ ਹਨ। ਅੰਗਰੇਜੀ ਰਾਹੀਂ ਵਿਗਿਆਨ ਨਾਲ ਜੁੜਿਆ ਸਾਡਾ ਨਾਤਾ ਬੜਾ ਓਪਰਾ ਓਪਰਾ ਹੈ । ਪਰੰਤੂ ਜਿਸ ਦਿਨ ਅਸੀਂ ਵਿਗਿਆਨਨੂੰ ਆਪਣੀ ਮਾਤ ਭਾਸ਼ਾ, ਮਨ ਮਸਤਕ ਅਤੇ ਖੁੱਲੀਆਂ ਅੱਖਾਂ ਰਾਹੀਂ ਜਾਨਣਾ ਸਮਝਣਾ ਸਿੱਖ ਲਿਆ ਉਦੋਂ ਹੀ ਸਾਡਾ ਕਲਪਨਾ ਤੇ ਸਿਰਜਨਾਤਮਕਤਾ ਨੂੰ ਜਰਬਾਂ ਆ ਜਾਣਗੀਆਂ । ਉਦੋਂ ਸਾਡੀ ਸੋਚ ਵੀ ਵਿਗਿਆਨਕ ਬਣੇਗੀ ਤੇ ਕਰਮ ਵੀ । ਸਾਡੀ ਨਵੀਂ ਪੀੜ੍ਹੀ ਨੂੰ ਇਸ ਰਾਹੇ ਤੋਰਨ ਦਾ ਇਕ ਭਾਵਪੂਰਤ ਉਪਰਾਲਾ ਕਰੇਗਾ ਇਹ "ਪੁਸ਼ਪਾ ਗੁਜਰਾਲ ਸਾਇੰਸ ਸਿਟੀ ।"

ਵਿਗਿਆਨ ਨੂੰ ਪਾਠ ਪੁਸਤਕਾਂ ਅਤੇ ਪ੍ਰਯੋਗਸ਼ਾਲਾਵਾਂ ਤੋਂ ਦੂਰ ਸੌਖੇ ਸੁਖੇਰੇ, ਖੁੱਲ੍ਹੇ ਮਨ ਨਾਲ ਸਮਝ ਕੇ ਸਮੱਸਿਆਵਾਂ ਸੁਲਝਾਉਣ ਅਤੇ ਅੜਾਉਣੀਆਂ ਸੁਨਣ ਦਾ ਕੇਂਦਰ ਹੋਵੇਗਾ। ਇਹ ਉਤਪੱਤੀ ਦੇ ਰਹੱਸਾਂ ਨੂੰ ਸਮਝਣ ਸਮਝਾਉਣ ਦਾ ਕੰਮ ਕਰੇਗਾ ਇਹ । ਇਸਦੇ ਸਿਰਜਕਾਂ ਦਾ ਸੁਪਨਾ ਹੈ ਕਿ ਇੱਥੇ ਸਿੱਖਿਆ, ਜਗਿਆਸਾ ਤੇ ਮਨੋਰੰਜਨ ਦਾ ਅਜਿਹਾ ਸੁਮੇਲ ਕੀਤਾ ਜਾਵੇ ਕਿ ਜੋ ਇਥੇ ਇਕ ਵਾਰ ਆਵੇ, ਉਹ ਮੁੜ ਮੁੜ ਆਉਣਾ ਚਾਹੇ । ਉਹ ਲੋਕ ਵੀ ਵਿਗਿਆਨ ਵੱਲ ਆਕਰਸ਼ਿਤ ਹੋਣ ਜਿਹੜੇ ਇਸ ਪ੍ਰਤੀ ਨਿਰਮੋਹੇ ਹਨ। ਉਹ ਵੀ



ਜਿਹੜੇ ਇਸ ਪ੍ਰਤੀ ਮਨ 'ਚ ਸ਼ੱਕ ਅਤੇ ਦੁਵੈਧ ਪਾਲੀ ਬੈਠੇ ਹਨ, ਉਹ ਵੀ ਜਿਹਨਾਂ ਨੂੰ ਵਿਗਿਆਨ ਪੜ੍ਹਨਾ ਪੜ੍ਹਾਉਣਾ ਚੰਗਾ ਨਹੀਂ ਲੱਗਦਾ ਤੇ ਉਹ ਵੀ ਜਿਹਨਾਂ ਨੂੰ ਵਿਗਿਆਨ ਦੀ ਸਿੱਖਿਆ ਹਾਸਲ ਕਰਨ ਦੇ ਅਵਸਰ ਹੀ ਨਸੀਬ ਨਹੀਂ ਹੋਏ । ਸਮਾਜ ਦੇ ਹਰ ਖਿੱਤੇ, ਹਰ ਸ਼੍ਰੇਣੀ ਹਰ ਉਮਰ ਹਰ ਵਿੱਦਿਅਕ ਪਿਛੋਕੜ ਵਾਲੇ ਲਈ ਇੱਥੇ ਕੁਝ ਨਾ ਕੁਝ ਹੋਵੇਗਾ। ਸਜੀਵ ਭਾਅ ਮਾਰਦਾ ਕੋਈ ਨਾ ਕੋਈ ਨਮੂਨਾ ਉਸ ਨੂੰ ਆਕਰਸ਼ਿਤ ਕਰੇਗਾ, ਮੋਇਆਂ ਦੇ ਉੱਠ, ਤੁਰਨ ਵਾਂਗ ਜਿਵੇਂ ਆਦਮ ਯੁੱਗ ਵੀ ਮੁੜ ਪਰਤ ਆਇਆ ਹੋਵੇ ।

ਆਮ ਆਦਮੀ ਦੇ ਆਕਰਸ਼ਣ ਲਈ ਇੱਥੇ ਬ੍ਰਹਿਮੰਡ ਦੀ ਉਤਪਤੀ ਤੇ ਵਿਕਾਸ ਬਾਰੇ ਵੱਡੀਆਂ ਵੱਡੀਆਂ ਪੇਂਟਿਂਗਜ਼ ਹੋਣਗੀਆਂ। ਆਡੀਓ ਤੇ ਵਿਯੂਅਲ ਮਾਧਿਅਮ ਦੋਹਾਂ ਨੂੰ ਵਰਤ ਕੇ ਆਪਣੇ ਸੂਰਜੀ ਮੰਡਲ ਦੇ ਵਿਕਾਸ ਤੋਂ ਲੈ ਕੇ ਹੌਲੀ ਹੌਲੀ ਮਨੁੱਖ ਅਤੇ ਮਨੁੱਖੀ ਸਭਿਅਤਾ ਦੇ ਵਿਕਾਸ ਦੀ ਸਾਰੀ ਕਹਾਣੀ ਪੇਸ਼ ਕੀਤੀ ਜਾਵੇਗੀ। ਪੁਲਾੜ ਵਿਚ ਕ੍ਰਾਂਤੀ ਪਾਉਣ ਲਈ ਇੱਕ ਸਪੇਸ ਥੀਏਟਰ ਹੈ । ਇਸ ਵਿਚ ਲਗਭਗ ਸਵਾ ਬਾਰਾਂ ਕਰੋੜ ਜਪਾਨੀ ਯੈਨ ਦੇ ਮੁੱਲ ਦਾ ਵੱਡਾ ਮਾਰਮੈਟ, ਫਿਲਮ ਪ੍ਰੋਜੈਕਸ਼ਨ ਲੱਗ ਰਿਹਾ ਹੈ । ਇਸ ਡੋਮ ਥੀਏਟਰ (ਗੁਫਾਈ ਸਿਨੇਮਾ) ਰਾਹੀਂ ਦਰਸ਼ਕ ਪੁਲਾੜ ਯਾਤਰਾ ਦੇ ਅਨੁਭਵ ਦੇ ਨੇੜੇ ਹੋ ਕੇ ਉਸਦਾ ਅਹਿਸਾਸ ਕਰ ਸਕਣਗੇ । ਪੁਲਾੜ ਉਡਾਰੀਆਂ ਬਾਰੇ ਭਾਂਤ ਭਾਂਤ ਦੀ ਸਮੱਗਰੀ ਦੇਖਣ ਦੇ ਨਾਲ ਨਾਲ ਖਲਾਅ ਉਡਾਰੀ ਸਿਸਟਮ (ਸਪੇਸ ਫਲਾਈਟ ਸਿਮੂਲੇਟਰ) ਵਿਚ ਝੂਟਾ ਦਵਾ ਕੇ ਦਰਸ਼ਕਾਂ ਨੂੰ ਪੁਲਾੜ ਯਾਤਰਾ ਦੇ ਭਾਗੀਦਾਰ ਹੋਣ ਦਾ ਅਹਿਸਾਸ ਕਰਾਇਆ ਜਾਵੇਗਾ। ਪੌਣ ਪਾਣੀ, ਧਰਤੀ ਤੇ ਇਸ ਦੀ ਗੁਰੂਤਾ ਖਿੱਚ ਬਾਰੇ ਵਿਹਾਰਕ ਗੱਲਾਂ ਦੀ ਜਾਣਕਾਰੀ ਰੌਚਕ ਤਰੀਕੇ ਨਾਲ ਦੇਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ।

ਬੱਚਿਆਂ ਤੇ ਵੱਡਿਆਂ ਨੇ ਅਜੇ ਤੱਕ ਜੁਰਾਸਿਕ ਪਾਰਕ ਜਿਹੀਆਂ ਫਿਲਮਾਂ ਹੀ ਵੇਖੀਆਂ ਹਨ। ਇਥੇ ਜੁਰਾਸਿਕ ਪਾਰਕ ਜਿਹੇ ਵੱਡੇ ਜਾਨਵਰ ਮਾਡਲ ਉਹ ਖੁਦ ਅੱਖੀਂ ਦੇਖ ਸਕਣਗੇ । ਟੀ ਰੈਕਸ ਡਾਇਨਾਸੋਰ ਦਾ ਵਿਸ਼ਾਲ, ਪੂਰਨ ਅਕਾਰੀ ਮਾਡਲ ਬਾਹਰੋਂ ਮੰਗਵਾਇਆ ਗਿਆ ਹੈ । ਡਾਇਨਾਸੋਰ ਦੀਆਂ ਵਿਭਿੰਨ ਪ੍ਰਜਾਤੀਆਂ ਪੇਸ਼ ਕਰਨ ਵਾਲਾ ਫਾਸਿਲ ਪਾਰਕ ਇਥੇ ਵਿਸੇਸ਼ ਖਿੱਚ ਹੋਵੇਗਾ। ਵਿਗਿਆਨ ਨਗਰ ਪ੍ਰਤੀ ਜਗਿਆਸਾ ਵਿਚ ਵਾਧਾ ਕਰਨ ਵਾਸਤੇ ਕਲਕੱਤੇ ਦੀ ਨੈਸ਼ਨਲ ਕੌਂਸਲ ਫਾਰ ਸਾਇੰਸ ਮਿਊਜ਼ੀਅਮ ਦੀਆਂ ਸੇਵਾਵਾਂ ਲਈਆਂ ਗਈਆਂ ਹਨ। ਪਾਪੂਲਰ ਸਾਇੰਸ ਲਈ ਸਮੱਗਰੀ ਪ੍ਰਾਪਤ ਕਰਨ ਲਈ ਪਿਲਾਨੀ ਦੇ ਬਿਰਲਾ ਮਿਉਜੀਅਮ ਨਾਲ ਵੀ ਸੰਪਰਕ ਕੀਤਾਂ ਗਿਆ ਹੈ । ਭਾਰਤ ਦੇ ਤਮਾਮ ਆਹਲਾ ਵਿਗਿਆਨੀਆਂ ਦੀਆਂ ਆਦਮਕੱਦ ਤਸਵੀਰਾਂ (ਪੋਰਟਰੇਟ) ਅਤੇ ਬੁੱਤ (ਹੋਲੋਗਰਾਮ) ਬਣਾਏ ਜਾ ਰਹੇ ਹਨ।

ਡਾਇਨਾਸੋਰ ਪਾਰਕ ਵਾਂਗ ਹੀ ਇਕ ਸ਼ਕਤੀ ਸਥਲ (ਐਨਰਜੀ ਪਾਰਕ) ਵੀ ਇੱਥੇ ਉਸਾਰਿਆ ਜਾ ਰਿਹਾ ਹੈ । ਜਿੱਥੇ ਰਿਵਾਇਤੀ ਊਰਜਾ ਸਾਧਨਾਂ ਨਾਲ ਨਾਲ ਗੈਰ ਰਵਾਇਤੀ ਊਰਜਾ ਵੀ ਪ੍ਰਦਰਸ਼ਿਤ ਕੀਤੀ ਜਾਵੇਗੀ। ਦਰਸ਼ਕਾਂ ਦੇ ਮਨੋਰੰਜਨ ਲਈ ਪਨਡੁੱਬੀ ਬੋਟਿੰਗ, ਚਟਾਨਾਂ ਉਤੇ ਚੜ੍ਹਾਈ, ਆਕਾਸ਼ ਤੇ ਤਾਰਿਆਂ ਦੇ ਨਿਕਟ ਦਰਸ਼ਨ ਜਿਹੇ ਪ੍ਰਬੰਧ ਵੀ ਕੀਤੇ ਜਾ ਰਹੇ ਹਨ। ਕੁੱਲ ਮਿਲਾ ਕੇ ਇਸ 'ਰੇ ਕੁਝ ਵਿਚ ਜਾਣਕਾਰੀ ਮਨੋਰੰਜਨ ਤੇ ਵੰਗਾਰਾਂ (ਅਡਵੈਂਚਰ) ਭਰੀ ਤਫਰੀਹ ਦਾ ਸਾਂਝਾ ਆਨੰਦ ਦੇਣ ਦਾ ਉਪਰਾਲਾ ਹੈ । ਬਿਜਲਈ ਉਪਕਰਣਾ, ਬਿਜਲੀਈ ਸ਼ਕਤੀ, ਨੈਨੋ ਟੈਕਨਾਲੋਜੀ, ਦ੍ਰਿਸ਼ਟੀ (ਆਪਟੀਕਲ) ਕੰਪਿਊਟਰ ਤੇ ਹਵਾਈ ਸ਼ਕਤੀਆਂ (ਲੈਵੀਟੇਸ਼ਨ) ਬਾਰੇ ਨਵੀਂ ਤੇ ਉਤਸਕਤਾ ਭਰੀ ਜਾਣਕਾਰੀ ਇਸ ਕੇਂਦਰ ਵਿਚ ਪ੍ਰਾਪਤ ਹੋ ਸਕੇਗੀ । ਡਿਜੀਟਲ ਸਟੂਡੀਓ, ਰੋਬੋਟ ਤੇ ਰੋਬੋਟ ਵਿਗਿਆਨ ਵਾਲੀ ਗੈਲਰੀ ਵੀ ਇਥੋ ਦੀ ਵਿਸ਼ੇਸ਼ ਖਿੱਚ ਹੋਵੇਗੀ ।

ਅੱਜ ਦੇ ਕੰਪਿਊਟਰ ਯੁੱਗ ਵਿਚ ਕੰਪਿਊਟਰ, ਮਲਟੀਮੀਡੀਆ, ਇੰਟਰਨੈਟ ਤੇ ਸਾਈਬਰ ਸਪੇਸ ਬਾਰੇ ਅਜਿਹੀ ਸਮੱਗਰੀ ਇੱਥੇ ਪੇਸ਼ ਕੀਤੀ ਜਾ ਰਹੀ ਹੈ ਜਿਸ ਨੂੰ ਦਰਸ਼ਕ ਕੇਵਲ ਵੇਖੇ ਹੀ ਨਾ; ਸਗੋਂ ਉਸ ਵਿਚ ਆਪ ਸ਼ਾਮਿਲ ਹੋ ਕੇ ਇਸ ਨੂੰ ਜਾਣੇ ਸਮਝੇ । ਸਮੇਂ ਸਮੇਂ ਵਿਸ਼ੇਸ਼ ਭਾਸ਼ਨਾਂ ਤੇ ਸੈਮੀਨਾਰਾਂ ਲਈ ਸੈਮੀਨਾਰ ਹਾਲ, ਕਨਵੈਨਸ਼ਨ ਸੈਂਟਰ ਤੇ ਆਡੀਟੋਰੀਅਮ ਬਣ ਰਹੇ ਹਨ। ਤਕਨੀਕੀ ਜੁਗਤਾਂ ਵਰਤ ਕੇ ਦਰਸ਼ਕਾਂ ਨੂੰ ਚੰਨ ਯਾਤਰਾ ਦਾ ਅਨੁਭਵ ਵੀ ਕਰਵਾ ਦਿੱਤਾ ਜਾਵੇਗਾ ਤੇ ਧਰਤੀ ਦੇ ਅੰਦਰਲੇ ਹਿੱਸੇ ਤੇ ਰਹੱਸਾਂ ਦੇ ਦਰਸ਼ਨ ਵੀ । ਅਜੇ ਤੱਕ ਬਹੁਤੇ ਲੋਕਾਂ ਨੇ ਸੈਟੇਲਾਈਟਾਂ ਬਾਰੇ ਪੜ੍ਹਿਆ ਸੁਣਿਆ ਹੀ ਹੈ ਇਸ ਕੇਂਦਰ ਵਿਚ ਉਹ ਸੈਟੇਲਾਈਟਾਂ ਦੇ ਕਦ ਦਿਓ ਮਾਡਲ ਵੀ ਵੇਖ ਸਕਣਗੇ । ਯਥਾਰਥ ਤੇਭਰਮ ਦੇ ਨਿਖੇੜੇ ਲਈ ਦਰਸ਼ਕਾਂ ਦੀ ਜਗਿਆਸਾ ਜਗਾਉਣ ਦੀ ਕੋਸ਼ਿਸ਼ ਵੀ ਕੀਤੀ ਜਾਵੇਗੀ ਇੱਥੇ ।

ਸੰਤੁਲਿਤ ਤੇ ਤੰਦਰੁਸਤ ਜੀਵਨ ਲਈ ਵਿਗਿਆਨਕ ਪਹੁੰਚ ਵਾਸਤੇ ਆਮ ਆਦਮੀ ਨੂੰ ਚੇਤੰਨ ਕਰਨ ਦਾ ਉਪਰਾਲਾ ਵੀ ਇਸ ਵਿਗਿਆਨ ਕੇਂਦਰ ਦਾ ਇੱਕ ਉਦੇਸ਼ ਹੈ । ਦੇਸ਼ ਦੀ ਸੁਰੱਖਿਆ ਲਈ ਬਣ ਰਹੇ ਸਾਜ ਸਮਾਨ ਤੇ ਡੀਫੈਂਸ ਤਕਨਾਲੋਜੀ ਨਾਲ ਵੀ ਨਵੀਂ ਪੀੜ੍ਹੀ ਨੂੰ ਜਾਣੂ ਕਰਵਾਉਣ ਦਾ ਯਤਨ ਵੀ ਕੀਤਾ ਜਾਵੇਗਾ। ਇੰਜ ਹੀ ਹਵਾਈ ਉਡਾਰੀ (ਐਰੋ ਬੈਲੂਨਿੰਗ) ਤੇ ਲੇਜ਼ਰ ਸ਼ੋਅ ਰਾਹੀਂ ਸਿੱਖਿਆ ਤੇ ਮਨੋਰੰਜਨ ਦੇ ਦੋਹਰੇ ਉਦੇਸ਼ਾਂ ਦੀ ਪੂਰਤੀ ਦਾ ਉਪਰਾਲਾ ਵੀ ਵਿਗਿਆਨ ਨਗਰ ਕਰ ਰਿਹਾ ਹੈ । ਸਾਡੇ ਵਿਗਿਆਨੀ ਰਕੇਸ਼ ਸ਼ਰਮਾ ਨੇ ਚੰਨ ਉਤੇ ਪੈਰ ਧਰੇ। ਪੁਲਾੜ ਯਾਤਰੀ ਪੁਲਾੜ ਵਿਚ ਤੁਰੇ । ਉਨਾਂ ਦੂਰ

ਬਾਕੀ ਸਫ਼ਾ 27 ਤੇ ....

# ਮਨੋਰੋਗ : ਕੀ, ਕਿਉਂ ਅਤੇ ਕਿਵੇਂ

ਡਾ.ਜੇ.ਸੀ. ਬਠਲਾ

ਅੱਜ ਦੇ ਸਮੇਂ ਵਿਚ ਮਾਨਸਿਕ ਰੋਗਾਂ ਦਾ ਇਲਾਜ ਬਿਲਕੁਲ ਸੰਭਵ ਹੈ। ਇਹ ਕਹਿਣਾ ਬਿਲਕੁਲ ਗਲਤ ਹੈ ਕਿ ਵਹਿਮ ਦਾ ਕੋਈ ਇਲਾਜ ਨਹੀਂ। ਇਹ ਪੁਰਾਣੀ ਕਹਾਵਤ ਅੱਜ ਕੱਲ੍ਹ ਦੇ ਵਿਗਿਆਨਕ ਯੁੱਗ ਵਿਚ ਗਲਤ ਸਾਬਤ ਹੋ ਚੁੱਕੀ ਹੈ। ਸੰਸਾਰ ਪੱਧਰ 'ਤੇ ਮਾਨਸਿਕ ਰੋਗਾਂ ਦੇ ਖੇਤਰ ਵਿਚ ਜਿਹੜੀ ਖੋਜ ਹੋਈ ਹੈ ਉਸ ਤੋਂ ਪਤਾ ਲਗਦਾ ਹੈ ਕਿ ਦੁਨੀਆ ਦੀ ਕੁੱਲ ਆਬਾਦੀ ਦੇ ਘੱਟ ਤੋਂ ਘੱਟ 1 ਪ੍ਰਤੀਸ਼ਤ ਲੋਕ ਗੰਭੀਰ ਮਾਨਸਿਕ ਰੋਗਾਂ ਦਾ ਸ਼ਿਕਾਰ ਹਨ। ਜਿਨ੍ਹਾਂ ਵੱਲ ਤੁਰੰਤ ਧਿਆਨ ਦੇਣ ਦੀ ਲੋੜ ਹੈ। ਸਾਡੇ ਦੇਸ਼ ਦੀ 100 ਕਰੋੜ ਦੀ ਆਬਾਦੀ 'ਚੋਂ ਲਗਭਗ 1 ਕਰੋੜ ਲੋਕ ਮਾਨਸਿਕ ਰੋਗਾਂ ਦਾ ਸ਼ਿਕਾਰ ਹਨ।

ਸਭ ਤੋਂ ਪਹਿਲਾਂ ਸਾਨੂੰ ਮਾਨਸਿਕ ਰੋਗ ਕੀ ਹੈ ਬਾਰੇ ਜਾਨਣ ਦੀ ਲੋੜ ਹੈ। ਜਦ ਕੋਈ ਵਿਅਕਤੀ ਹਰ ਸਮੇਂ ਚਿੰਤਾ ਵਿੱਚ ਰਹੇ, ਬਿਨਾ ਕਾਰਨ ਕੰਮ ਵਿਚ ਧਿਆਨ ਨਾ ਲਾਵੇ, ਉਦਾਸ ਰਹੇ, ਬਹੁਤ ਛੇਤੀ ਗੁੱਸੇ ਵਿੱਚ ਆ ਜਾਵੇ, ਉਸ ਨੂੰ ਨੀਂਦ ਘੱਟ ਆਵੇ, ਦੂਸਰਿਆਂ ਨਾਲ ਮਿਲਣਾ ਜੁਲਣਾ ਪਸੰਦ ਨਾ ਕਰੇ, ਬਿਨਾਂ ਕਿਸੇ ਕਾਰਣ ਡਰਦਾ ਰਹੇ, ਆਪਣੇ ਆਪ ਨੂੰ ਹਮੇਸ਼ਾ ਠੀਕ ਅਤੇ ਦੂਸਰਿਆਂ ਨੂੰ ਗਲਤ ਸਮਝੇ, ਮੁਸ਼ਕਲ ਤੋਂ ਜਲਦੀ ਘਬਰਾ ਜਾਵੇ, ਜਿਹੜਾ ਆਪਣੇ ਸਰੀਰ ਵਿੱਚ ਦਰਦ ਦੀ ਸ਼ਿਕਾਇਤ ਕਰੇ ਪਰ ਡਾਕਟਰਾਂ ਅਨੁਸਾਰ ਉਸ ਨੂੰ ਕੋਈ ਸਰੀਰਕ ਮੁਸ਼ਕਲ ਨਾ ਹੋਵੇ। ਉਪਰੋਕਤ ਅਲਾਮਤਾਂ ਕਮਜ਼ੋਰ ਮਾਨਸਿਕ ਸਿਹਤ ਦੀ ਨਿਸ਼ਾਨੀ ਤੇ ਮਨੋਰੋਗ ਦੀ ਸ਼ੁਰੂਆਤ ਹਨ।

ਮਨੋਰੋਗ ਕੀ ਹੈ ?

ਜਦ ਕਿਸੇ ਵਿਅਕਤੀ ਦੇ ਵਿਵਹਾਰ, ਸੋਚਣ, ਮਹਿਸੂਸ ਕਰਨ, ਭਾਵਨਾਵਾਂ ਦੇ ਪ੍ਰਗਟਾਅ ਤੇ ਸਮਾਜਿਕ ਸਬੰਧਾਂ ਵਿਚ ਲਗਾਤਾਰ ਤਬਦੀਲੀ ਦਿਸਣ ਲੱਗੇ ਤਾਂ ਮਾਨਸਿਕ ਰੋਗ ਦੀ ਸ਼ੁਰੂਆਤ ਮੰਨਣੀ ਚਾਹੀਦੀ ਹੈ।

ਮਾਨਸਿਕ ਰੋਗਾਂ ਦੇ ਅਨੇਕਾਂ ਲੱਛਣ ਹਨ ਜਿਨ੍ਹਾਂ 'ਚੋਂ ਪ੍ਰਮੁੱਖ ਇਹ ਹਨ :

1 ਜਦ ਕੋਈ ਵਿਅਕਤੀ ਅਚਾਨਕ ਉਤੇਜਿਤ ਹੋ ਕੇ ਬਹੁਤ ਜ਼ਿਆਦਾ ਗੁੱਸਾ ਅਤੇ ਡਰ ਪ੍ਰਗਟ ਕਰਨਾ ਸ਼ੁਰੂ ਕਰ ਦੇਵੇ। ਉਸ ਦੀ ਭੁੱਖ ਤੇ ਨੀਂਦ ਘਟ ਜਾਵੇ ਤੇ ਉਹ ਦੂਸਰਿਆਂ ਨਾਲ ਬੁਰਾ ਵਿਵਹਾਰ ਕਰੇ। ਉਹ ਕੁਝ ਆਵਾਜ਼ਾਂ ਸੁਣਨ ਦਾ ਸ਼ੱਕ ਕਰੇ ਜਦ ਕਿ ਆਸ ਪਾਸ ਕੋਈ ਬੋਲਣ ਵਾਲਾ ਨਾ ਹੋਵੇ।

2 ਜਦ ਕੋਈ ਵਿਅਕਤੀ ਹੌਲੀ ਹੌਲੀ ਸੁਸਤ ਹੁੰਦਾ ਜਾਵੇ ਤੇ ਦੂਸਰਿਆਂ ਨੂੰ ਮਿਲਣ ਤੋਂ ਕੰਨੀ ਕਤਰਾਵੇ। ਉਹ ਗੱਲਬਾਤ ਵਿਚ ਅਜਿਹੇ ਵਾਕ ਵੀ ਬੋਲ ਸਕਦਾ ਹੈ ਜਿਹੜੇ ਦੂਸਰਿਆਂ ਦੇ ਸਮਝ ਨਾ ਆਉਣ ਜਾਂ ਸਮੇਂ ਦੇ ਅਨੁਕੂਲ ਨਾ ਹੋਣ। ਉਹ ਬਿਨਾਂ ਕਿਸੇ ਕਾਰਣ ਦੇ ਹੱਸਣਾ ਜਾਂ ਰੋਣਾ ਸ਼ੁਰੂ ਕਰ ਦਿੰਦਾ ਹੈ।

3 ਕੋਈ ਵਿਅਕਤੀ ਹੌਲੀ ਹੌਲੀ ਸ਼ੱਕੀ ਹੋ ਜਾਵੇ। ਉਹ ਇਹ ਸ਼ਿਕਾਇਤ ਕਰੇ ਕਿ ਦੂਸਰੇ ਉਸਦਾ ਨੁਕਸਾਨ ਕਰਨ ਲਈ ਯਤਨਸ਼ੀਲ ਹਨ। ਇਸ ਸਬੰਧੀ ਉਹ ਬੇਤੁਕੀਆਂ ਦਲੀਲਾਂ ਦੇਵੇ ਤੇ ਸ਼ੱਕ ਦੇ ਘੇਰੇ ਵਿਚ ਦੂਸਰਿਆਂ ਦਾ ਨੁਕਸਾਨ ਕਰਨ ਬਾਰੇ ਵੀ ਸੋਚੇ।

4 ਜਦ ਕੋਈ ਵਿਅਕਤੀ ਬਹੁਤ ਜ਼ਿਆਦਾ ਖੁਸ਼, ਲੋੜ ਤੋਂ ਵੱਧ ਆਤਮਵਿਸ਼ਵਾਸੀ ਤੇ ਘੁਮੰਡੀ ਹੋਵੇ। ਉਹ ਅਜਿਹਾ ਵਿਵਹਾਰ ਕਰੇ ਕਿ ਉਹ ਬਹੁਤ ਅਮੀਰ ਤੇ ਸ਼ਕਤੀਸ਼ਾਲੀ ਹੈ। ਉਸ ਦੀ ਜਵਾਬ ਤਲਬੀ ਕਰਨ ਤੇ ਉਹ ਚਿੜਚਿੜਾ ਤੇ ਲੜਨ ਨੂੰ ਉਤਾਰੂ ਹੋ ਜਾਵੇ।

5 ਕੋਈ ਵਿਅਕਤੀ ਉਦਾਸ ਰਹੇ, ਜਦ ਜੀਅ ਕਰੇ ਰੋ ਪਵੇ, ਅਤੇ ਆਪਣੇ ਆਪ ਨੂੰ ਦੋਸ਼ੀ ਦੱਸਣਾ ਸ਼ੁਰੂ ਕਰ ਦੇਵੇ। ਆਪਣੇ ਭੂਤਕਾਲ ਅਤੇ ਵਰਤਮਾਨ ਜੀਵਨ ਦੇ ਦੋਸ਼ਾਂ ਨੂੰ ਵਧਾ ਚੜ੍ਹਾ ਕੇ ਦੱਸੇ। ਉਹ ਇਹ ਵਿਸ਼ਵਾਸ ਵੀ ਕਰ ਸਕਦਾ ਹੈ ਕਿ ਉਸਨੂੰ ਉਸਦੇ ਦੋਸ਼ਾਂ ਬਦਲੇ ਸਜਾ ਦਿੱਤੀ ਜਾ ਰਹੀ ਹੈ। ਉਹ ਇਸ ਤਰ੍ਹਾਂ ਦੀਆਂ ਅਵਾਜ਼ਾਂ ਸੁਣਨ ਦਾ ਭਰਮ ਵੀ ਪਾਲ ਸਕਦਾ ਹੈ ਕਿ ਉਸਨੂੰ ਸਜ਼ਾ ਦੇਣ ਦੀ ਆਵਾਜ਼ ਆ ਰਹੀ ਹੈ।

6. ਕੋਈ ਵਿਅਕਤੀ ਇਹ ਸ਼ਿਕਾਇਤ ਕਰ ਸਕਦਾ ਹੈ ਕਿ ਉਸ ਵਿਚ ਕੋਈ ਆਤਮਾ ਪ੍ਰਵੇਸ਼ ਕਰ ਗਈ ਹੈ। ਉਹ ਇਸ ਤਰ੍ਹਾਂ ਦਾ ਵਿਵਹਾਰ ਵੀ ਕਰ ਸਕਦਾ ਹੈ ਕਿ ਉਸ 'ਚ ਆਤਮਾ ਬੋਲ ਰਹੀ ਹੈ।

7 ਕੋਈ ਵਿਅਕਤੀ ਆਪਣੇ ਨੁਕਸਾਨ ਅਤੇ ਜੀਵਨ 'ਚ ਦੁਖਦਾਈ ਘਟਨਾ ਕਰਕੇ ਜ਼ਿਆਦਾ ਉਦਾਸ ਰਹਿੰਦਾ ਹੈ।

8 ਕੋਈ ਵਿਅਕਤੀ ਕਾਲਪਨਿਕ ਹਾਲਤ ਬਾਰੇ ਜ਼ਿਆਦਾ ਚਿੰਤਾ ਵਿਚ ਰਹਿੰਦਾ ਹੈ। ਚਿੰਤਾ ਵਿਚ ਉਹ ਦਿਲ ਦੀ ਧੜਕਣ ਨਾਲ ਨਾਲ ਕੰਬਣੀ ਦੀ ਸ਼ਿਕਾਇਤ ਵੀ ਕਰਦਾ ਹੈ।

9 ਕੋਈ ਵਿਅਕਤੀ ਬਗੈਰ ਕਿਸੇ ਸਰੀਰਕ ਬਿਮਾਰੀ ਦੇ ਥਕਾਵਟ, ਦਰਦ ਤੇ ਕਮਜ਼ੋਰੀ ਦੀ ਸ਼ਿਕਾਇਤ ਕਰੇ।

10 ਅਜਿਹਾ ਵਿਅਕਤੀ ਬੇਹੂਦਾ ਵਿਚਾਰਾਂ ਵਿਚ ਲੱਗਿਆ ਰਹਿ ਸਕਦਾ ਹੈ ਜਿਹੜੇ ਵਾਰ ਵਾਰ ਆਉਣ ਤੇ ਉਹ ਚਾਹੁਣ ਤੇ ਵੀ ਮਨ 'ਚੋਂ ਬਾਹਰ ਨਾ ਕੱਢ ਸਕੇ।

ਮਾਨਸਿਕ ਰੋਗਾਂ ਦੇ ਕਾਰਣ :

ਮਾਨਸਿਕ ਰੋਗ ਕਈ ਕਾਰਣਾਂ ਕਰਕੇ ਹੋ ਸਕਦੇ ਹਨ:

1 ਪਰਿਵਾਰਿਕ/ਖਾਨਦਾਨੀ ਕਾਰਣ (Hereditary reasons) : ਜਿਸ ਖਾਨਦਾਨ ਵਿਚ ਮਾਨਸਿਕ ਰੋਗ ਵਿਰਾਸਤ ਵਿਚ ਹੀ ਮਿਲਿਆ ਹੋਵੇ ਉਥੇ ਸੰਤਾਨ 'ਚ ਰੋਗ ਹੋਣ ਦੀ ਵਧੇਰੇ ਸੰਭਾਵਨਾ ਹੁੰਦੀ ਹੈ। ਇਹ ਵੀ ਜਰੂਰੀ ਨਹੀਂ ਕਿ ਮਾਨਸਿਕ ਰੋਗੀ ਵਿਅਕਤੀ ਦੇ ਬੱਚੇ ਮਨੋਰੋਗੀ ਹੀ ਹੋਣ। ਉਹ ਬਹੁਤ ਬੁੱਧੀਮਾਨ ਵੀ ਹੋ ਸਕਦੇ ਹਨ।

2 ਸਰੀਰਕ ਕਾਰਣ (Physical reasons) : ਕਿਸੀ ਸਰੀਰਕ ਦੁਰਘਟਨਾ ਜਾਂ ਦਿਮਾਗ ਦਾ ਅਪ੍ਰੇਸ਼ਨ ਹੋਣ ਤੇ ਮਨ ਦਾ ਨੁਕਸਾਨ ਹੋਣ ਤੇ ਮਾਨਸਿਕ ਰੋਗ ਦੇ ਲੱਛਣ ਪ੍ਰਗਟ ਹੋ ਸਕਦੇ ਹਨ ਜਿਵੇਂ ਦਿਮਾਗੀ ਬੁਖਾਰ, ਸਿਰ 'ਚ ਸੱਟ, ਸਿਰ 'ਚੋਂ ਜ਼ਿਆਦਾ ਖੂਨ ਵਹਿਣਾ, ਲਗਾਤਾਰ ਜ਼ਿਆਦਾ ਸ਼ਰਾਬ ਪੀਣ ਤੇ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਾਰਨ ਅਜਿਹਾ ਸੰਭਵ ਹੋ ਸਕਦਾ ਹੈ।

3 ਵਾਤਾਵਰਣ ਸਬੰਧੀ ਕਾਰਣ (Environmental reasons) : ਮਾਨਸਿਕ ਰੋਗੀ ਦੇ ਜੀਵਨ ਦੌਰਾਨ ਲਗਾਤਾਰ ਜਾਰੀ ਰਹਿਣ ਵਾਲੀਆਂ ਮੁਸ਼ਕਲਾਂ ਜਿਨ੍ਹਾਂ ਨੂੰ ਕੋਈ ਵਿਅਕਤੀ ਠੀਕ ਢੰਗ ਨਾਲ ਸਾਹਮਣਾ ਨਾ ਕਰ ਸਕੇ। ਜਿਵੇਂ ਪਰਿਵਾਰ ਵਿੱਚ ਨਿਰੰਤਰ ਚੱਲਣ ਵਾਲਾ ਝਗੜਾ ਤੇ ਮਿੱਤਰਾਂ ਰਿਸ਼ਤੇਦਾਰਾਂ ਨਾਲ ਬੁਰਾ ਵਿਵਹਾਰ। ਕਿਸੇ ਪਿਆਰੀ ਚੀਜ਼ ਦੇ ਖੁੱਸ ਜਾਣ, ਬੱਚੇ ਦੀ ਮੌਤ ਜਾਂ ਆਰਥਿਕ ਨੁਕਸਾਨ ਵੀ ਅਜਿਹਾ ਕਾਰਣ ਬਣ ਸਕਦਾ ਹੈ। ਇਹ ਵੀ ਯਾਦ ਰੱਖਣ ਯੋਗ ਹੈ ਕਿ ਉਪਰ ਦੱਸੇ ਗਏ ਕਾਰਨਾਂ ਵਿਚੋਂ ਇੱਕ ਤੋਂ ਜਿਆਦਾ ਦੇ ਪ੍ਰਗਟ ਹੋਣ ਕਰਕੇ ਹੀ ਮਾਨਸਿਕ ਰੋਗ ਹੁੰਦੇ ਹਨ। ਕਿਸੇ ਇਕੱਲੇ ਕਹਿਰੇ ਕਾਰਣ ਜਿਵੇਂ ਮਾਤਾ ਪਿਤਾ ਦੇ ਮਨੋਰੋਗੀ ਹੋਣ ਤੇ ਸਾਧਾਰਣ ਰੂਪ 'ਚ ਮਾਨਸਿਕ ਬਿਮਾਰੀ ਦਾ ਲਖਾਇਕ ਨਹੀਂ ਬਣਦੇ।

ਮਾਨਸਿਕ ਰੋਗਾਂ ਨੂੰ ਦਵਾਈਆਂ, ਬਿਜਲਈ ਇਲਾਜ, ਰੋਗੀ ਤੇ ਪਰਿਵਾਰ ਨਾਲ ਵਿਚਾਰ ਚਰਚਾ ਤੇ ਮਨੋਰੰਜਕ ਗਤੀਵਿਧੀਆਂ ਨਾਲ ਠੀਕ ਕੀਤਾ ਜਾ ਸਕਦਾ ਹੈ।

---

ਵਿਗਿਆਨ ਨਗਰ .. ਸਫ਼ਾ 25 ਦਾ ਬਾਕੀ......

ਪੁਲਾੜ ਗਾਹਿਆ। ਤੁਸੀਂ ਆਪਣੀ ਧਰਤੀ ਉਤੇ ਹੀ ਇਹਨਾਂ ਅਨੂਠੇ ਤਜਰਬਿਆਂ ਨਾਲ ਲਗਭਗ ਮੁਫਤੋ ਮੁਫਤੀ ਵੀ ਸਾਂਝ ਪਾ ਸਕਦੇ ਹੋ।

ਜੇ ਕੁਝ ਵੀ ਨਾ ਵੇਖਣਾ ਹੋਵੇ ਤਾਂ ਇਥੋਂ ਦੇ ਕੁਦਰਤੀ ਨਜਾਰੇ ਵੀ ਘੱਟ ਨਹੀਂ ਹੋਣਗੇ। ਧਰਾਤਲੀ ਸਜਾਵਟਾਂ (ਲੈਂਡ ਸਕੇਪ) ਹੀ ਮਨ ਨੂੰ ਕੀਲ ਲੈਣਗੀਆਂ। ਵਿਭਿੰਨ ਕਿਸਮਾਂ ਦੇ ਦੁਰਲਭ ਲਗਭਗ ਇੱਕੀ ਹਜ਼ਾਰ ਰੁੱਖ ਬੂਟੇ ਇਥੇ ਲਾਏ ਜਾ ਰਹੇ ਹਨ। ਉੱਲੀ (ਕਾਈ) ਤੋਂ ਲੈ ਕੇ ਅਸਮਾਨ ਛੂੰਹਦੀ ਦਿਆਰ ਤੱਕ। ਫਿਰ ਸਾਇੰਸ ਸਿਟੀ ਦੀ ਟਾਈਮ ਮਸ਼ੀਨ ਦੀ ਸਵਾਰੀ ਲਈ ਤਾਂ ਜਰੂਰ ਹੀ ਤਿਆਰ ਰਹਿਣਾ। ਬਹੁਪੱਖੀ ਐਕਸਿਜ ਫਰੀਡਮ ਵਾਲਾ ਤੀਹ ਸੀਟਾਂ ਵਾਲਾ ਫਲਾਈਟ ਸਿਮੂਲੇਟਰ ਦੇਸ਼ ਕਾਲ ਦੇ ਨਵੇਂ ਤੇ ਅਨੂਠੇ ਅਨੁਭਵ ਲਈ ਤਕਰੀਬਨ ਤਿਆਰ ਹੈ, ਤੁਹਾਡੇ ਸਵਾਗਤ ਲਈ ਵਿਭਿੰਗ ਕਿਸਮ ਦਾ ਪੌਣ ਪਾਣੀ ਵੀ।

ਇਸ ਵਿਗਿਆਨ ਨਗਰ ਦੇ ਅੱਠ ਸਾਲ ਪਹਿਲਾਂ ਲਏ ਸੁਪਨੇ ਦਾ ਵੱਡਾ ਹਿੱਸਾ ਹੁਣ ਪੂਰਾ ਹੋਣ ਵਾਲਾ ਹੈ। ਇਸ ਦੀ ਨੀਂਹ ਉਦੋਂ ਅਕਤੂਬਰ 1997 ਵਿਚ ਆਈ.ਕੇ.ਗੁਜਰਾਲ ਨੇ ਰੱਖੀ ਸੀ ਜਿਹੜਾ ਉਸਦੀ ਕਰਮਯੋਗਣ ਮਾਂ ਪੁਸ਼ਪਾ ਗੁਜਰਾਲ ਨੂੰ ਹੀ ਸਮਰਪਿਤ ਹੈ। ਦਸੰਬਰ 2002 ਨੂੰ ਸਾਡਾ ਵਿਗਿਆਨਕੀ ਰਾਸ਼ਟਰਪਤੀ ਅਬਦੁਲਕਲਾਮ ਵੀ ਇਸ ਸੁਪਨੇ ਦੀ ਪੂਰਤੀ ਲਈ ਹੱਲਾਸ਼ੇਰੀ ਦੇਣ ਆਇਆ ਸੀ। ਉਹ ਫਿਰ ਆਵੇਗਾ, ਸ਼ਾਇਦ ਮਨਮੋਹਨ ਸਿੰਘ ਪ੍ਰਧਾਨ ਮੰਤਰੀ ਵੀ ਨਾਲ ਹੋਵੇ ਤੇ ਸਾਡਾ ਨਾਸਤਿਕ ਨੇਤਾਗਣ ਏ.ਆਰ. ਐਨਟੋਨੀ ਵੀ। ਵਿਸ਼ਾਲ ਸੰਭਾਵਨਾਵਾਂ ਤੇ ਅਨੂਠੇ ਸੁਪਨਿਆਂ ਵਾਲੇ "ਪੁਸ਼ਪਾ ਗੁਜਰਾਲ ਸਾਇੰਸ ਸਿਟੀ" ਦੇ ਵਿਧੀਗਤ ਉਦਘਾਟਨ ਦੀ ਸਮੂਹ ਅਗਾਂਹ ਵਧੂ ਪੰਜਾਬੀਆਂ ਤੇ ਭਾਰਤੀਆਂ ਨੂੰ ਤੀਬਰ ਇੰਤਜਾਰ ਹੈ, ਜਿਸ ਨਾਲ ਵਿਦਿਆਰਥੀਆਂ, ਅਤੇ ਆਮ ਲੋਕਾਂ ਵਿਚ ਵੀ ਨਿਸ਼ਚੇ ਹੀ ਵਿਗਿਆਨਕ ਰੁਚੀਆਂ ਦਾ ਸੰਚਾਰ ਹੋਵੇਗਾ।

ਮੁੱਕਦੀ ਗੱਲ ਸਾਨੂੰ ਤਰਕਸ਼ੀਲਾਂ ਨੂੰ ਤਾਂ ਇਸਦੇ ਮੁਕੰਮਲ ਹੋਣ ਨਾਲ ਅਥਾਹ ਖੁਸ਼ੀ ਹੋਵੇਗੀ ਕਿਉਂਕਿ ਵਿਗਿਆਨਕ ਚੇਤਨਾ ਤੇ ਵਿਗਿਆਨ ਪ੍ਰਤੀ ਮੋਹ ਭਰੀ ਜਗਿਆਸਾ ਦੇ ਸੁਪਨੇ ਦੀ ਪੂਰਤੀ ਵੱਲ ਇਹ ਵੀ ਇੱਕ ਨਿੱਗਰ ਅਤੇ ਸਿਫਤੀ ਕਦਮ ਹੋਵੇਗਾ।

ਸਰੋਤ : Yozna 'A development Journal"

---

## ਮਿੰਨੀ ਕਹਾਣੀ

### ਟਿਊਨਾਂ

ਦਸਵੀਂ ਦੇ ਪੇਪਰਾਂ ਤੋਂ ਬਾਅਦ ਜਸਵੰਤ ਅੱਜ ਪਹਿਲੀ ਵਾਰ ਆਪਣੀ ਧੀ ਜੱਸੀ ਨੂੰ ਸਤਿਸੰਗ ਸੁਣਾਉਣ ਲੈ ਕੇ ਆਈ। ਘਰ ਜਾ ਕੇ ਜੱਸੀ ਨੂੰ ਉਸ ਦੀ ਚਾਚੀ ਨੇ ਪੁੱਛਿਆ, 'ਨੀਂ ਜੱਸੀਏ, ਬਾਬਾ ਜੀ ਨੇ ਉਥੇ ਜਿਹੜੇ ਸ਼ਬਦ ਸੁਣਾਏ, ਉਹਨਾਂ 'ਚੋਂ ਤੇਰੇ ਕੁਛ ਪਿੜ ਪੱਲੇ ਪਿਆ ਕਿ ਉਂਜ ਹੀ ਬੈਠ ਕ ਮੁੜ ਆਈ ਏਂ।"

ਜੱਸੀ ਕਹਿਣ ਲੱਗੀ, "ਚਾਚੀ, ਮੈਨੂੰ ਸ਼ਬਦਾਂ ਦੀ ਕੀ ਸਵਾਹ ਸਮਝ ਆਉਣੀ ਸੀ, ਮੈਨੂੰ ਤਾਂ ਟਿਊਨਾਂ ਵੀ ਸਮਝ ਨਹੀਂ ਆਈਆਂ। ਘਰੇ ਮੈਨੂੰ ਕਿਹੜਾ ਤੁਸੀਂ ਟੀ.ਵੀ. ਦੇਖਣ ਦਿੰਦੇ ਹੋ।" ਚਾਚੀ ਚੁੱਪ ਸੀ।

ਚਰਨਜੀਤ ਸਿੰਘ ਮੁਕਤਸਰ।

# ਮਾਨਵਤਾਵਾਦ ਹੀ ਮੇਰਾ ਘਰ ਹੈ

ਤਸਲੀਮਾ ਨਸਰੀਨ

ਬੰਗਲਾ ਦੇਸ਼, ਜਿੱਥੇ ਮੈਂ ਜਨਮ ਲਿਆ, ਦੁਨੀਆਂ ਦੀ ਵੱਧ ਆਬਾਦੀ ਵਾਲੇ ਗਰੀਬ ਦੇਸ਼ਾਂ ਵਿਚੋਂ ਇੱਕ ਹੈ । ਇਹ ਉਹ ਦੇਸ਼ ਹੈ ਜਿੱਥੇ ਸੱਤਰ ਪ੍ਰਤੀਸ਼ਤ ਤੋਂ ਵਧੇਰੇ ਲੋਕ ਗਰੀਬੀ ਰੇਖਾ ਤੋਂ ਥੱਲੇ ਰਹਿੰਦੇ ਹਨ। ਅੱਧੀ ਤੋਂ ਵੱਧ ਆਬਾਦੀ ਸਿੱਖਿਆ ਤੋਂ ਕੋਰੀ ਹੈ । ਸਿਹਤ ਸਹੂਲਤਾਂ ਨਾ ਮਾਤਰ ਹਨ ਤੇ ਜੰਮਦੇ ਬੱਚਿਆਂ ਦੀ ਮੌਤ ਦਰ ਬਹੁਤ ਜ਼ਿਆਦਾ ਹੈ, ਬਹੁਗਿਣਤੀ ਔਰਤਾਂ ਕੋਲ ਸਿੱਖਿਅਤ ਹੋਣ ਦਾ ਕੋਈ ਸਾਧਨ ਨਹੀਂ ਤੇ ਨਾਂ ਹੀ ਉਹਨਾਂ ਦੀ ਆਜ਼ਾਦੀ ਦੀ ਕੋਈ ਸੰਭਾਵਨਾਹੈ । ਮਰਦ ਪ੍ਰਧਾਨ ਸਮਾਜ ਹੋਣ ਕਰਕੇ ਔਰਤਾਂ ਨੂੰ ਕਦਮ ਕਦਮ ਤੇ ਵਿਤਕਰੇਬਾਜ਼ੀ ਤੇ ਬੇਇਨਸਾਫ਼ੀ ਝੱਲਣ ਲਈ ਮਜ਼ਬੂਰ ਹੋਣਾ ਪੈਂਦਾ ਹੈ । ਜ਼ਿਆਦਾਤਰ ਔਰਤਾਂ ਕੁਪੋਸ਼ਣ, ਖ਼ੂਨ ਦੀ ਕਮੀ, ਤੋਂ ਇਲਾਵਾ ਅਨੇਕਾਂ ਤਰ੍ਹਾਂ ਦੀਆਂ ਸਰੀਰਕ ਅਤੇ ਮਨੋਵਿਗਿਆਨਕ ਸਮੱਸਿਆਵਾਂ ਦਾ ਸ਼ਿਕਾਰ ਹਨ। ਔਰਤ ਦੀ ਆਜ਼ਾਦੀ ਅਧਿਕਾਰਾਂ ਅਤੇ ਇੱਛਾਂਵਾ ਉਪਰ ਪੂਰੀ ਤਰਾਂ ਮਰਦ ਪ੍ਰਧਾਨ ਸਮਾਜ ਦਾ ਕੰਟਰੋਲ ਹੈ । ਔਰਤ ਨੂੰ ਮਹਿਜ਼ ਨੌਕਰਾਣੀ, ਘਟੀਆ ਅਤੇ ਭੋਗ ਦੀ ਵਸਤੂ ਸਮਝਿਆ ਜਾਂਦਾ ਹੈ । ਔਰਤਾਂ ਨੂੰ ਰੀਤੀ ਰਿਵਾਜ਼ਾਂ, ਸੱਭਿਆਚਾਰ ਤੇ ਧਾਰਮਿਕ ਪਰੰਪਰਾਵਾਂ ਵਿਚ ਵੀ ਚੰਗਾ ਨਹੀਂ ਸਮਝਿਆ ਜਾਦਾ ਹੈ । ਔਰਤ ਉਪਰ ਹਰ ਤਰ੍ਹਾਂ ਦੇ ਜ਼ੁਲਮ ਕੀਤੇ ਜਾਂਦੇ ਹਨ। ਇਸ ਤਰ੍ਹਾਂ ਦੇ ਸਮਾਜ ਵਿਚ ਪੈਦਾ ਹੋ ਕੇ ਬਚਪਨ ਤੋਂ ਹੀ ਮੇਰੇ ਮਨ ਵਿਚ ਇਸ ਜ਼ੁਲਮ ਖਿਲਾਫ ਲੜਨ ਦੀਆਂ ਤੀਬਰ ਇਛਾਵਾਂ ਪੈਦਾ ਹੋ ਗਈਆਂ ਸਨ। ਬਚਪਨ ਤੋਂ ਜਵਾਨੀ ਤੱਕ ਦੇ ਸਫਰ ਦੌਰਾਨ ਮੇਰੇ ਇਹਨਾਂ ਵਿਚਾਰਾਂ ਵਿਚ ਪਰਪੱਕਤਾ ਆਉਂਦੀ ਗਈ। ਆਪਣੀ ਡਾਕਟਰੀ ਖ਼ੋਜ ਕਿੱਤੇ ਦੇ ਨਾਲ ਨਾਲ ਜਦ ਮੈਂ ਲਿਖਣ ਦੇ ਕਾਰਜ ਨਾਲ ਜੁੜੀ ਤਾਂ ਮੈਂ ਆਪਣੀ ਕਲਮ ਨੂੰ ਔਰਤ ਦੀ ਆਜ਼ਾਦੀ ਅਤੇ ਧਾਰਮਿਕ ਮੂਲਵਾਦੀਆਂ ਖਿਲਾਫ ਵਰਤਿਆ। ਮੈਂ ਲਿਖਿਆ ਕਿ ਧਾਰਮਿਕ ਲਿਖਤਾਂ ਵੇਲਾ ਵਿਹਾਅ ਚੁੱਕੀਆਂ ਹਨ ਤੇ ਔਰਤ ਦੀ ਆਜ਼ਾਦੀ ਦੇ ਰਸਤੇ ਵਿਚ ਵੱਡਾ ਰੋੜਾ ਹਨ। ਮਰਦਾਂ ਨੂੰ ਧਰਮ ਦੀ ਆੜ ਹੇਠ ਔਰਤਾਂ 'ਤੇ ਜ਼ੁਲਮ ਨਹੀਂ ਕਰਨੇ ਚਾਹੀਦੇ । ਰੀਤੀ ਰਿਵਾਜ਼ਾਂ ਤੇ ਸੰਸਕਾਰਾਂ ਦੇ ਨਾਂ ਤੇ ਔਰਤ ਜਾਤੀ ਉਪਰ ਹੋ ਰਹੇ ਤਸੀਹੇ ਬੰਦ ਹੋਣੇ ਚਾਹੀਦੇ ਹਨ। ਮੇਰੇ ਵਲੋਂ ਲਿਖੇ ਗਏ ਇਸ ਸੱਚ ਦੇ ਖਿਲਾਫ ਮੂਲਵਾਦੀ ਹਜ਼ਾਰਾਂ ਦੀ ਗਿਣਤੀ ਵਿਚ ਸੜਕਾਂ ਤੇ ਆਏ । ਉਹਨਾਂ ਮੇਰੇ ਲਈ ਫਾਂਸੀ ਦੀ ਸਜ਼ਾ ਦੀ ਮੰਗ ਕੀਤੀ। ਫਿਰ ਉਹਨਾਂ ਮੇਰੀ ਮੌਤ ਦਾ ਫ਼ਤਵਾ ਜ਼ਾਰੀ ਕਰਕੇ ਮੇਰੇ ਸਿਰ 'ਤੇ ਇਨਾਮ ਰੱਖਿਆ । ਸਰਕਾਰ ਨੇ ਮੂਲਵਾਦੀਆਂ ਖਿਲਾਫ਼ ਕੋਈ ਐਕਸ਼ਨ ਲੈਣ ਬਜਾਏ ਮੇਰੇ ਵਿਰੁੱਧ ਹੀ ਕਾਰਵਾਈ ਕੀਤੀ। ਮੇਰੇ ਉਪਰ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਉਣ ਦਾ ਦੋਸ਼ ਲਗਾ ਕੇ ਗ੍ਰਿਫਤਾਰੀ ਦੇ ਵਾਰੰਟ ਜਾਰੀ ਕੀਤੇ ਗਏ । ਪਰੰਤੂ ਹਰ ਤਰ੍ਹਾਂ ਦੇ ਦਬਾਅ ਦੇ ਬਾਵਜੂਦ ਮੈਂ ਸੱਚ ਲਿਖਣਾ ਤੇ ਬੋਲਣਾ ਨਹੀਂ ਛੱਡਿਆ । ਮੈਂ ਨਿਆਂ ਤੇ ਬਰਾਬਰੀ ਲਈ ਆਪਣੀ ਆਵਾਜ਼ ਬੁਲੰਦ ਕੀਤੀ। ਜਦ ਮੈਂ ਧਰਮਾਂ ਦਾ ਰੋਲ ਦੇਖਦੀ ਹਾਂ ਤਾਂ ਮੈਨੂੰ ਸਭ ਪਾਸੇ ਇਕੋ ਜਿਹੀ ਤਸਵੀਰ ਨਜ਼ਰ ਆਉਂਦੀ ਹੈ। ਬਾਈਬਲ ਤੇ ਕੁਰਾਨ ਔਰਤ ਦੀ ਗੁਲਾਮੀ ਨੂੰ ਸਪੱਸ਼ਟ ਤੌਰ ਤੇ ਸਵੀਕਾਰ ਕਰਦੇ ਹਨ। ਬਾਈਬਲ ਦੇ ਇੱਕ ਹਿੱਸੇ ਵਿਚ ਬਹੁ ਪਤਨੀ ਪ੍ਰਥਾ ਤੇ ਰਖੇਲਾਂ ਰੱਖਣ ਬਾਰੇ ਸਪੱਸ਼ਟ ਮਾਨਤਾ ਦਿੱਤੀ ਗਈ ਹੈ । ਅਜਿਹਾ ਅਮਲ ਜਿਹੜਾ ਧਾਰਮਿਕ ਲਿਖਤਾਂ ਦੇ ਬੁਰਕੇ ਹੇਠ ਔਰਤਾਂ 'ਤੇ ਜ਼ੁਲਮ ਕਰਦਾ ਹੈ, ਉਹਨਾਂ ਦੇ ਹੱਕਾਂ ਨੂੰ ਕੁਚਲਦਾ ਹੈ, ਉਸਨੂੰ ਕਿਸੇ ਵੀ ਹਾਲਤ ਵਿਚ ਸਵੀਕਾਰ ਨਹੀਂ ਕੀਤਾ ਜਾਵੇਗਾ। ਮੇਰੀ ਜੀਵਨ ਕਹਾਣੀ ਮਰਦ ਪ੍ਰਧਾਨ ਸਮਾਜ ਦੁਆਰਾ ਸਤਾਈ ਹਰ ਔਰਤ ਦੀ ਕਹਾਣੀ ਹੈ । ਵਿਸ਼ੇਸ਼ ਅਧਿਕਾਰਾਂ ਵਾਲੇ ਪਰਿਵਾਰ ਵਿਚ ਪਲੀ ਹੋਣ ਕਰਕੇ ਮੈਂ ਡਾਕਟਰ ਬਣ ਸਕੀ ਹਾਂ । ਜਦੋਂ ਕਿ ਬਹੁ ਗਿਣਤੀ ਲੜਕੀਆਂ ਇਸ ਬਾਰੇ ਸੁਪਨਾ ਵੀ ਨਹੀਂ ਲੈ ਸਕਦੀਆਂ। ਔਰਤਾਂ ਦੇ ਚੰਗੇ ਜੀਵਨ ਲਈ ਲਾਜ਼ਮੀ ਹੈ ਕਿ ਜ਼ੁਲਮ ਦੇ ਖਿਲਾਫ ਵਿਦਰੋਹ ਕੀਤਾ ਜਾਵੇ । ਜੇ ਔਰਤਾਂ ਧਾਰਮਿਕ ਮੂਲਵਾਦੀਆਂ ਤੇ ਮਰਦ ਪ੍ਰਧਾਨ ਸਮਾਜ ਦੀਆਂ ਜ਼ਿਆਦਤੀਆਂ ਖਿਲਾਫ਼ ਨਹੀਂ ਉੱਠਦੀਆਂ ਤਾਂ ਚੰਗੇ ਦਿਨਾਂ ਦੀ ਆਸ ਨਹੀਂ ਰੱਖੀ ਜਾ ਸਕਦੀ। ਸੱਚ ਬੋਲਣ ਤੇ ਲਿਖਣ ਦਾ ਮੈਨੂੰ ਇਹ ਇਨਾਮ ਮਿਲਿਆ ਕਿ ਮੈਨੂੰ ਜਲਾਵਤਨ ਕਰ ਦਿੱਤਾ ਗਿਆ। ਹੁਣ ਮੈਂ ਆਪਣੇ ਦੇਸ਼ ਲਈ ਅਜਨਬੀ ਹੋ ਗਈ ਹਾਂ । ਦੇਸ਼ ਤੋਂ ਬਨਵਾਸ ਮੇਰੇ ਲਈ ਇੱਕ ਬੱਸ ਸਟਾਪ ਵਾਂਗ ਹੈ ਜਿੱਥੇ ਮੈਂ ਆਪਣੇ ਘਰ ਪਰਤਣ ਦੀ ਉਡੀਕ ਕਰ ਰਹੀ ਹਾਂ । ਮੈਂ ਦਸ ਸਾਲਾਂ ਤੋਂ ਜਲਾਵਤਨੀ ਦਾ ਜੀਵਨ ਜੀ ਰਹੀ ਹਾਂ। ਕਈ ਵਾਰ ਮੈਂ ਲਾਚਾਰ ਤੇ ਬੇਬਸ ਮਹਿਸੂਸ ਕਰਦੀ ਹਾਂ। ਕਈ ਵਾਰ ਮੈਂ ਆਪਣੇ ਆਪ ਨੂੰ ਪੁੱਛਦੀ ਹਾਂ ਕਿ ਸੱਚਮੁੱਚ ਹੀ ਮੇਰਾ ਕੋਈ ਘਰ ਨਹੀਂ ਹੈ ? ਪਰ ਮੇਰਾ ਘਰ ਤਾਂ ਬਹੁਤ ਵਿਸ਼ਾਲ ਹੈ ਜਿਸ ਵਿਚ ਸਾਰੀ ਮਾਨਵਤਾ ਸਮਾਈ ਹੋਈ ਹੈ । ਇਸ ਪਿਆਰ ਤੇ ਸਤਿਕਾਰ ਨੂੰ ਮੈਂ ਕਦੇ ਨਹੀਂ ਭੁੱਲ ਸਕਦੀ ਜਿਹੜਾ ਮੈਨੂੰ ਦੁਨੀਆ ਭਰ ਦੇ ਮਾਨਵਵਾਦੀਆਂ ਕੋਲੋਂ ਮਿਲਿਆ ਹੈ । ਚੰਗੀ ਧਰਮ ਨਿਰਪੱਖ ਸੋਚਣੀ ਵਾਲੇ ਦੁਨੀਆ ਭਰ ਦੇ ਲੋਕ ਮੇਰੇ ਪਰਿਵਾਰ ਦੇ ਮੈਂਬਰ ਹਨ ਤੇ ਮਾਨਵਤਾਵਾਦ ਮੇਰਾ ਘਰ ਹੈ ।

ਨਵੰਬਰ 2004 ਵਿਚ 'ਸਹਿਨਸ਼ੀਲਤਾ ਲਈ ਗੌਰਵਮਈ ਯੂਨੈਸਕੋ ਪੁਰਸਕਾਰ' ਪ੍ਰਾਪਤ ਕਰਨ ਸਮੇਂ ਪਸਿੱਧ ਲੇਖਿਆ ਤਸਲੀਮਾ ਨਸਰੀਨ ਵਲੋਂ ਪੈਰਿਸ ਵਿਖੇ ਹੋਏ ਸਮਾਰੋਹ 'ਚ ਕੀਤੀ ਤਕਰੀਰ ਦਾ ਸੰਖੇਪ ਰੂਪ ।
ਅਨੁਵਾਦ : ਕੇ.ਸੀ. ਰੁਪਾਣਾ।





# ....... ਜਦ ਛੱਤੇ ਬਾਬੇ ਨੇ ਹੱਥ ਖੜ੍ਹੇ ਕੀਤੇ

ਰਾਜਿੰਦਰ ਜੀਤ

ਤਰਕਸ਼ੀਲ ਲਹਿਰ ਦੇ ਜ਼ਿਕਰਯੋਗ ਕੰਮਾਂ ਵਿੱਚ ਅਖੌਤੀ ਸਾਧਾਂ ਸੰਤਾਂ ਦੀਆਂ ਗੁੰਮਰਾਹਕੁੰਨ ਤੇ ਗ਼ੈਰਕਾਨੂੰਨੀ ਕਾਰਵਾਈਆਂ ਦਾ ਲੋਕਾਂ ਦੇ ਇਕੱਠਾਂ ਵਿੱਚ ਪਰਦਾ ਫਾਸ਼ ਕਰਨਾ ਵੀ ਸ਼ਾਮਿਲ ਹੈ । ਅਜਿਹੇ ਠੱਗਾਂ ਦੀਆਂ ਅਜਿਹੀਆਂ ਗਤੀਵਿਧੀਆਂ ਦਾ ਭੋਲੇ ਭਾਲੇ ਲੋਕਾਂ ਦੇ ਜਨ ਜੀਵਨ ਤੇ ਬਹੁਤ ਹੀ ਪ੍ਰਤੀਕੂਲ ਅਸਰ ਪੈਂਦਾ ਹੈ । ਲੋਕਾਂ ਦੀ ਸੋਚ ਦਾ ਇੱਕ ਸੀਮਿਤ ਦਾਇਰਾ ਹੈ । ਉਹ ਉਸ ਤੋਂ ਬਾਹਰ ਜਾ ਕੇ ਨਹੀਂ ਸੋਚਦੇ । ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਅਖੌਤੀ ਸਾਧ ਸਿਆਣਿਆਂ ਦੇ ਪੈਰ ਜਾ ਫੜ੍ਹਦੇ ਹਨ ਤੇ ਭਟਕਣਾ ਵਿਚ ਫਸੇ ਰਹਿੰਦੇ ਹਨ।

ਜਨਵਰੀ 2002 ਵਿੱਚ ਸਾਨੂੰ ਵੀ ਇੱਕ ਅਜਿਹੀ ਘਟਨਾ ਦਾ ਸਾਹਮਣਾ ਕਰਨਾ ਪਿਆ ਜਿਸ ਵਿੱਚ ਇੱਕ ਅਖੌਤੀ ਸਾਧ ਨੇ ਪਰਿਵਾਰ ਦਾ ਜੀਣਾ ਦੁੱਭਰ ਕਰ ਰੱਖਿਆ ਸੀ। ਭਗਤਾ ਭਾਈਕਾ ਨੇੜਲੇ ਪਿੰਡ ਥਰਾਜ ਵਿਖੇ ਅਜਮੇਰ ਸਿੰਘ ਨਾਂ ਦਾ ਵਿਅਕਤੀ ਥੋੜੀ ਮੋਟੀ ਖੇਤੀ, ਪਸ਼ੂ ਪਾਲਣ ਦੇ ਨਾਲ ਨਾਲ ਪਿੰਡ ਵਿੱਚ ਇੱਕ ਛੋਟੀ ਜਿਹੀ ਕਰਿਆਨੇ ਦੀ ਦੁਕਾਨ ਵੀ ਚਲਾਉਂਦਾ ਸੀ । ਉਸ ਦੀ ਮਿਹਨਤ ਬਦੌਲਤ ਗੁਜ਼ਾਰਾ ਠੀਕ ਢੰਗ ਨਾਲ ਹੋ ਰਿਹਾ ਸੀ ਪਰ ਇਹ ਬਹੁਤੀ ਦੇਰ ਨਾ ਚੱਲ ਸਕਿਆ । ਉਸ ਦੇ ਨੇੜੇ ਹੀ ਸ਼ਰੀਕਾਂ ਦਾ ਘਰ ਸੀ । ਹਰ ਘਰ ਦੀਆਂ ਸਮੱਸਿਆਵਾਂ ਹੁੰਦੀਆਂ ਹਨ ਪਰ ਲੋਕ ਅਗਿਆਨਤਾ ਵੱਸ ਆਪਣੀਆਂ ਮੁਸ਼ਕਲਾਂ ਦਾ ਸਹੀ ਹੱਲ ਕਰਨ ਦੀ ਬਜਾਏ ਭੂਤ ਪ੍ਰੇਤ ਤੇ ਕਸਰਾਂ ਦਾ ਰਸਤਾ ਫੜ੍ਹ ਲੈਂਦੇ ਹਨ। ਅਜਮੇਰ ਸਿੰਘ ਦੇ ਸ਼ਰੀਕਾਂ ਦੀ ਇੱਕ ਨੂੰਹ ਮਾਨਸਿਕ ਤੌਰ ਤੇ ਪ੍ਰੇਸ਼ਾਨ ਰਹਿੰਦੀ ਸੀ। ਪਰਿਵਾਰ ਨੇ ਉਸ ਦਾ ਠੀਕ ਢੰਗ ਨਾਲ ਇਲਾਜ ਕਰਾਉਣ ਦੀ ਬਜਾਏ ਅਖੌਤੀ ਸਿਆਣਿਆਂ ਕੋਲ ਪਹੁੰਚ ਕੀਤੀ। ਕਿਸੇ ਦੀ ਸਲਾਹ ਤੇ ਉਹ ਮਰੀਜ਼ ਔਰਤ ਨੂੰ ਘੋਲੀਆ ਕਲਾਂ (ਮੋਗਾ) ਦੇ ਇੱਕ ਅਜਿਹੇ ਹੀ ਪਾਖੰਡੀ ਵਿਅਕਤੀ ਨਛੱਤਰ ਸੈਨ ਉਰਫ਼ ਛੱਤੇ ਬਾਬੇ ਕੋਲ ਲੈ ਗਏ। ਉਸ ਨੇ ਆਪਣੇ ਰਵਾਇਤੀ ਤਰੀਕੇ ਨਾਲ ਮਰੀਜ਼ ਔਰਤ ਵਿਚ ਵਸੇ ਪ੍ਰੇਤ ਦੀ ਸ਼ਨਾਖਤ ਕੀਤੀ, ਉਸ ਅਨੁਸਾਰ ਔਰਤ ਨੂੰ ਤੰਗ ਕਰਨ ਵਾਲੇ 'ਪ੍ਰੇਤ' ਦਾ ਉਹ ਪੱਕਾ ਹੱਲ ਕਰ ਦੇਵੇਗਾ। ਉਸ ਨੇ ਇੱਕ ਬੋਤਲ ਵਿੱਚ ਉਸ ਪ੍ਰੇਤ ਨੂੰ ਬੰਦ ਕਰਨ ਦਾ ਦਾਅਵਾ ਕੀਤਾ ਤੇ ਫਿਰ ਉਸ ਬੋਤਲ ਨੂੰ ਧਰਤੀ ਵਿੱਚ ਦੱਬ ਦਿੱਤਾ । ਜਦੋਂ ਮਰੀਜ਼ ਔਰਤ ਦੇ ਘਰਦਿਆਂ ਨੇ ਛੱਤੇ ਬਾਬੇ ਨੂੰ ਪੁੱਛਿਆ ਕਿ ਇਸ ਸਾਰੀ ਸ਼ਰਾਰਤ ਪਿੱਛੇ ਕਿਸ ਦਾ ਹੱਥ ਹੈ ਤਾਂ ਉਸ ਨੇ ਸਹਿਜ ਸੁਭਾਅ ਕਹਿ ਦਿੱਤਾ ਕਿ ਤੁਹਾਡੀ ਨੂੰਹ ਤੇ 'ਸਿੱਟ' ਸੁੱਟਣ ਵਾਲਾ ਤੁਹਾਡੇ ਸਕਿਆਂ ਵਿੱਚੋਂ ਹੈ ਜੋ ਤੁਹਾਡਾ ਨੁਕਸਾਨ ਕਰਨਾ ਚਾਹੁੰਦਾ ਹੈ । ਪਰਿਵਾਰਕ ਮੈਂਬਰਾਂ ਨੇ ਪੁੱਛਿਆ ਕਿ ਥੋੜ੍ਹਾ ਹੋਰ ਸਾਫ ਕਰਕੇ ਦੱਸੋ ਕਿ ਇਹ ਕਾਰਾ ਕਿਸ ਨੇ ਕੀਤਾ ਹੈ ? ਬਾਬੇ ਨੇ ਜਿਸ ਵਿੱਚ ਇੱਕ ਬਜ਼ੁਰਗ ਔਰਤ ਦਾ ਹੱਥ ਦੱਸਦਿਆਂ ਆਖਿਆ ਕਿ ਉਸ ਦਾ ਘਰ ਉਨ੍ਹਾਂ ਦੇ ਘਰ ਤੋਂ ਚੜ੍ਹਦੇ ਵੱਲ ਨੂੰ ਹੈ । ਕੁਦਰਤੀ ਅਜਮੇਰ ਸਿੰਘ ਦਾ ਘਰ ਚੜ੍ਹਦੇ ਵੱਲ ਨੂੰ ਸੀ ਤੇ ਘਰੇ ਉਸ ਦੀ ਬਜ਼ੁਰਗ ਮਾਂ ਵੀ ਸੀ । ਇੱਥੋਂ ਹੀ ਅਜਮੇਰ ਸਿੰਘ ਤੇ ਉਸ ਦੇ ਪਰਿਵਾਰ 'ਤੇ ਮੁਸ਼ਕਲਾਂ ਦੀ ਗਾਥਾ ਸ਼ੁਰੂ ਹੋਈ । ਸ਼ਰੀਕਾਂ ਦੇ ਪ੍ਰਚਾਰ ਦੇ ਅਸਰ ਹੇਠ ਪਰਿਵਾਰ ਦੇ ਸਾਰੇ ਸ਼ਰੀਕੇ ਨੇ ਉਨ੍ਹਾਂ ਦਾ ਮੁਕੰਮਲ ਸਮਾਜਿਕ ਬਾਈਕਾਟ ਕਰ ਦਿੱਤਾ। ਉਨ੍ਹਾਂ ਨੂੰ ਬੁਲਾਉਣਾ ਤਾਂ ਦੂਰ ਸਗੋਂ ਸਾਰੇ ਲੋਕ ਆਉਂਦਿਆਂ ਜਾਂਦਿਆਂ ਉਹਨਾਂ ਨੂੰ ਤਾਅਨੇ-ਮਿਹਣੇ ਮਾਰਨ ਲੱਗੇ ਤੇ ਬੁਰਾ ਭਲਾ ਕਹਿਣ ਲੱਗੇ। ਉਹਨਾਂ ਦੀ ਕਰਿਆਨੇ ਦੀ ਦੁਕਾਨ 'ਤੇ ਵੀ ਕੋਈ ਗਾਹਕ ਨਾ ਰਿਹਾ । ਅਜਮੇਰ ਸਿੰਘ ਆਪ ਬਰਗਾੜੀ ਇਕਾਈ ਦੇ ਸੰਪਰਕ ਵਿਚ ਸੀ । ਉਹ ਮੈਗਜ਼ੀਨ ਦਾ ਨਿਰੰਤਰ ਪਾਠਕ ਸੀ ਤੇ ਤਰਕਸ਼ੀਲ ਸਾਹਿਤ ਵੀ ਪੜ੍ਹਦਾ ਸੀ । ਪਹਿਲਾਂ ਉਸ ਨੇ ਆਪਣੇ ਤੌਰ 'ਤੇ ਇਸ ਮਸਲੇ ਨੂੰ ਹੱਲ ਕਰਨ ਬਾਰੇ ਸੋਚਿਆ ਤੇ ਪਿੰਡ ਦੇ ਕੁਝ ਮੋਹਤਬਰ ਬੰਦਿਆਂ ਨੂੰ ਨਾਲ ਲੈ ਕੇ ਘੋਲੀਏ ਜਾ ਪਹੁੰਚਿਆ । ਜਦ ਉਸ ਨੇ ਛੱਤੇ ਬਾਬੇ ਨੂੰ ਆਪਣੇ ਪਰਿਵਾਰ ਦੇ ਬੇਕਸੂਰ ਹੋਣ ਬਾਰੇ ਦੱਸਿਆ ਤਾਂ ਅਖੌਤੀ ਬਾਬਾ ਪੰਚਾਇਤ ਤੇ ਹੋਰ ਵਿਅਕਤੀਆਂ ਸਾਹਮਣੇ ਆਪਣਾ ਰੋਅਬ ਜਮਾਉਣ ਲਈ ਅਜਮੇਰ ਸਿੰਘ ਨੂੰ ਤੱਤੀ ਤਵੀ 'ਤੇ ਬੈਠਣ ਵਾਸਤੇ ਆਖਣ ਲੱਗਾ। ਇਸ ਤੇ ਅਜਮੇਰ ਸਿੰਘ ਨਾਲ ਆਏ ਮੋਹਤਬਰ ਡਰ ਗਏ ਤੇ ਕੁਝ ਨਾ ਬੋਲੇ । ਫਿਰ ਉਹ ਚੁੱਪ ਚਾਪ ਵਾਪਸ ਪਰਤ ਆਏ। ਇਸ ਘਟਨਾ ਤੋਂ ਬਾਅਦ ਪੀੜਤ ਪਰਿਵਾਰ ਨੇ ਤਰਕਸ਼ੀਲ ਸੁਸਾਇਟੀ ਕੋਲ ਜਾਣ ਦੀ ਵਿਉਂਤ ਬਣਾਈ । ਪਹਿਲਾਂ ਵੀ ਅਜਮੇਰ ਕਈ ਵਾਰ ਮਨੋਰੋਗੀਆਂ ਨੂੰ ਨਾਲ ਲੈ ਕੇ ਬਰਗਾੜੀ ਕੇਂਦਰ ਤੇ ਆਇਆ ਕਰਦਾ ਸੀ । ਇੱਕ ਐਤਵਾਰ ਉਸ ਨੇ ਆਪਣੀ ਹੱਡ ਬੀਤੀ ਕੇਂਦਰ ਦੇ ਇੰਚਾਰਜ ਚੰਨਣ ਵਾਂਦਰ ਨੂੰ ਦੱਸੀ ਤੇ ਸਹਾਇਤਾ ਦੀ ਮੰਗ ਕੀਤੀ। ਇਸ ਮਸਲੇ ਨੂੰ ਹੱਲ ਕਰਨ ਲਈ ਇਕਾਈ ਵਲੋਂ ਮੇਰੀ ਤੇ ਐੱਸ.ਬਰਜਿੰਦਰ ਦੀ ਡਿਊਟੀ ਲਗਾਈ ਗਈ। ਅਸੀਂ ਅਜਮੇਰ ਸਿੰਘ ਨੂੰ ਨਾਲ ਲਿਆ ਤੇ ਉਸ ਦੇ ਪਿੰਡ ਥਰਾਜ ਜਾ ਕੇ ਪਿੰਡ

ਦੇ ਉਹਨਾਂ ਮੋਹਤਬਰਾਂ ਨੂੰ ਮਿਲੇ ਜਿਹੜੇ ਪਹਿਲਾਂ ਉਸ ਨਾਲ ਛੱਤੇ ਬਾਬੇ ਕੋਲ ਗਏ ਸਨ। ਅਸੀਂ ਉਹਨਾਂ ਸਾਰਿਆਂ ਨੂੰ ਦੁਬਾਰਾ ਪ੍ਰੇਰ ਕੇ ਉਸ ਅਖੌਤੀ ਬਾਬੇ ਕੋਲ ਲੈ ਗਏ । ਉਹ ਸਾਡੇ ਨਾਲ ਇਸ ਸ਼ਰਤ ਤੇ ਗਏ ਕਿ ਬਾਬੇ ਨਾਲ ਗੱਲ ਸੁਸਾਇਟੀ ਦੇ ਮੈਂਬਰ ਹੀ ਕਰਨਗੇ । ਜੇਕਰ ਅਜਮੇਰ ਸਿੰਘ ਬੇਕਸੂਰ ਸਾਬਤ ਹੋ ਗਿਆ ਤਾਂ ਉਹ ਪਿੰਡ ਵਿੱਚ ਆ ਕੇ ਸਾਰੀ ਸਥਿਤੀ ਸਪੱਸ਼ਟ ਕਰ ਦੇਣਗੇ। ਉਸ ਦਿਨ ਕਾਫੀ ਵਿਆਹ ਸ਼ਾਦੀਆਂ ਹੋਣ ਕਰਕੇ ਸਾਨੂੰ ਘੋਲੀਏ ਜਾਣ ਲਈ ਮਸਾਂ ਹੀ ਇੱਕ ਜੀਪ ਮਿਲੀ। ਪਿੰਡ ਦੀ ਜੂਹ 'ਚ ਵੜਨ ਸਾਰ ਹੀ ਜੀਪ ਦਾ ਪਿਛਲਾ ਐਕਸਲ ਟੁੱਟ ਗਿਆ। ਇਸ 'ਤੇ ਪਿੰਡ ਥਰਾਜ ਦੇ ਜੀਪ 'ਚ ਬੈਠੇ ਵਿਅਕਤੀ ਅਖੌਤੀ ਬਾਬੇ ਦੀ ਸ਼ਕਤੀ ਤੋਂ ਤ੍ਰਹਿ ਗਏ ਤੇ ਕਹਿਣ ਲੱਗੇ ਕਿ ਹੁਣ ਅੱਗੇ ਸੁਸਾਇਟੀ ਮੈਂਬਰ ਹੀ ਜਾਣ। ਅਸੀਂ ਪਿੰਡ ਜਾਣ ਸਾਰ ਉੱਥੋਂ ਦੇ ਤਰਕਸ਼ੀਲ ਕਾਰਕੁੰਨ ਸੁਖਵਿੰਦਰ ਘੋਲੀਆ ਤੇ ਗੁਆਂਢੀ ਪਿੰਡ ਦੇ ਵਰਕਰ ਮਾਸਟਰ ਅਮਰਜੀਤ ਮਾਣੂੰਕੇ ਨੂੰ ਵੀ ਬੁਲਾ ਲਿਆ ।

ਸਾਰੀ ਪੰਚਾਇਤ ਨੂੰ ਇੱਕ ਜਗ੍ਹਾ ਤੇ ਬਿਠਾ ਕੇ ਮੈਂ ਤੇ ਸੁਖਵਿੰਦਰ ਘੋਲੀਆ ਛੱਤੇ ਬਾਬੇ ਦੇ ਘਰ ਪਹੁੰਚੇ । ਅੱਗੋਂ ਬਾਬਾ ਆਪਣੇ ਨਵੇਂ ਘਰ ਦਾ ਲੈਂਟਰ ਪਵਾਉਣ ਵਿੱਚ ਮਸਰੂਫ਼ ਸੀ । ਜਦੋਂ ਅਸੀਂ ਉਸ ਨੂੰ ਆਪਣੇ ਆਉਣ ਦਾ ਮਕਸਦ ਦੱਸਿਆ ਤਾਂ ਉਸ ਦੇ ਤੇਵਰ ਇੱਕ ਦਮ ਬਦਲ ਗਏ। ਉਹ ਉੱਥੇ ਹੀ ਕਹਿਣ ਲੱਗਾ ਕਿ ਦੁਨੀਆਂ ਤੇ ਕੋਈ ਵੀ ਭੂਤ ਪ੍ਰੇਤ ਨਾਂ ਦੀ ਚੀਜ਼ ਨਹੀਂ ਹੁੰਦੀ । ਲੋਕੀਂ ਤਾਂ ਐਵੇਂ ਅਗਿਆਨਤਾ ਵੱਸ ਭਟਕਦੇ ਫਿਰਦੇ ਹਨ। ਅਸੀਂ ਉਸ ਨੂੰ ਆਖਿਆ ਕਿ ਇਹ ਸਾਰਾ ਬਿਆਨ ਪਹਿਲਾਂ ਆਈ ਹੋਈ ਪੰਚਾਇਤ ਅੱਗੇ ਤੇ ਫਿਰ ਪਿੰਡ ਥਰਾਜ ਦੀ ਆਮ ਜਨਤਾ ਅੱਗੇ ਦੇ ਕੇ ਇਹ ਕਬੂਲ ਕਰੇ ਕਿ ਭੂਤ ਪ੍ਰੇਤ ਨਹੀਂ ਹੁੰਦੇ ਤੇ ਅਜਮੇਰ ਸਿੰਘ ਬੇਕਸੂਰ ਹੈ । ਅਜਿਹਾ ਨਾ ਕਰਨ ਦੀ ਸੂਰਤ ਵਿਚ ਤਰਕਸ਼ੀਲ ਸੁਸਾਇਟੀ ਉਸ ਦੇ ਖਿਲਾਫ਼ ਸਖ਼ਤ ਸਟੈਂਡ ਲਵੇਗੀ। ਇੱਕ ਘੰਟੇ ਬਾਅਦ ਛੱਤਾ ਬਾਬਾ ਪਿੰਡ ਥਰਾਜ ਦੇ ਮੋਹਤਬਰ ਵਿਅਕਤੀਆਂ ਸਾਹਮਣੇ ਹਾਜ਼ਰ ਸੀ । ਉਸ ਨੇ ਅਜਮੇਰ ਸਿੰਘ ਦੀ ਹਾਜ਼ਰੀ 'ਚ ਬਾਕੀਆਂ ਸਾਹਮਣੇ ਇਹ ਮੰਨਿਆ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ । ਥਰਾਜ ਦੇ ਪੰਚਾਇਤੀਏ ਇਸ ਗੱਲੋਂ ਹੈਰਾਨ ਸਨ ਕਿ ਅੱਜ ਛੱਤੇ ਬਾਬੇ ਨੂੰ ਕੀ ਹੋ ਗਿਆ ਹੈ ? ਉਹ ਬੜੀ ਨਰਮੀ ਨਾਲ ਤਰਕਸ਼ੀਲਾਂ ਦੀਆਂ ਸਾਰੀਆਂ ਸ਼ਰਤਾਂ ਕਬੂਲ ਕਰ ਰਿਹੈ। ਅੱਜ ਕਿੱਥੇ ਹੈ ਇਸ ਦੀ 'ਸ਼ਕਤੀ' ? ਠੀਕ ਇੱਕ ਹਫਤੇ ਬਾਅਦ ਯਾਨੀ ਅਗਲੇ ਐਤਵਾਰ ਪਿੰਡ ਥਰਾਜ ਵਿਖੇ ਲੋਕਾਂ ਦਾ ਇਕੱਠ ਜੁੜਿਆ । ਛੱਤਾ ਬਾਬਾ ਤਰਕਸ਼ੀਲਾਂ ਦੀ 'ਸ਼ਕਤੀ' ਤੋਂ ਡਰਦਾ ਸਮੇਂ ਸਿਰ ਪਹੁੰਚ ਗਿਆ। ਸੁਸਾਇਟੀ ਵਲੋਂ ਐੱਸ.ਬਰਜਿੰਦਰ, ਸੁਖਵਿੰਦਰ ਘੋਲੀਆ, ਸੁਖਰਾਜ ਬਰਗਾੜੀ ਹਾਜ਼ਰ ਸਨ। ਬਾਬੇ ਨੇ ਲੋਕਾਂ ਦੇ ਇਕੱਠ ਵਿਚ ਇਹ ਬਿਆਨ ਦਿੱਤਾ ਕਿ ਦੁਨੀਆਂ ਵਿਚ ਭੂਤ ਪ੍ਰੇਤ, ਰੂਹ ਆਦਿ ਕੁਝ ਵੀ ਨਹੀਂ ਹੈ ਤੇ ਮੇਰੇ ਕੋਲ ਅਜਿਹੀ ਕੋਈ ਸ਼ਕਤੀ ਨਹੀਂ ਜਿਸ ਨਾਲ ਮੈਂ ਲੋਕਾਂ ਦੇ ਮਸਲੇ ਹੱਲ ਕਰ ਸਕਾਂ । ਫਿਰ ਉਸ ਨੇ ਸਾਨੂੰ ਪਾਸੇ ਕਰਕੇ ਕਿਹਾ ਕਿ ਉਸ ਨੇ ਉਹਨਾਂ ਦੇ ਕਹਿਣ ਅਨੁਸਾਰ ਹੀ ਆਪਣੀ ਗਲਤੀ ਮੰਨ ਲਈ ਹੈ ਤੇ ਹੁਣ ਉਹ ਉਸ ਦੀ ਇਹ ਬੇਨਤੀ ਜ਼ਰੂਰ ਸਵੀਕਾਰ ਕਰਨ ਕਿ ਇਹ ਖਬਰ ਅਖ਼ਬਾਰਾਂ ਵਿਚ ਨਾ ਲੱਗੇ। ਇਸ ਕਾਰਜ ਦੀ ਪੂਰਤੀ ਤੋਂ ਬਾਅਦ ਅਸੀਂ ਜੇਤੂ ਮੁਸਕਾਨ ਨਾਲ ਅਜਮੇਰ ਸਿੰਘ ਤੇ ਉਸ ਦੇ ਪਰਿਵਾਰ ਤੋਂ ਵਿਦਾ ਲਈ।

ਆਪ ਬੀਤੀ

## ਸੰਗਤ ਦਾਸ ਦਾ ਥੜ੍ਹਾ

ਗੱਲ ਉਸ ਸਮੇਂ ਦੀ ਹੈ, ਜਦੋਂ ਮੈਂ ਸਕੂਲ ਵਿੱਚ ਪੜ੍ਹਦੀ ਸੀ। ਉਸ ਸਮੇਂ ਮੇਰੀ ਉਮਰ 12-13 ਵਰ੍ਹੇ ਦੀ ਹੋਵੇਗੀ। ਸਾਡੇ ਸਕੂਲ ਅੱਗੇ ਸੜਕ ਤੇ ਸਥਿੱਤ ਇੱਕ ਗੁਰਦੁਆਰੇ ਦੇ ਨੇੜੇ ਇੱਕ ਥੜ੍ਹਾ ਸੀ। ਜਿਸ ਨੂੰ ਸੰਗਤ ਦਾਸ ਦਾ ਥੜ੍ਹਾ ਆਖਦੇ ਸਨ। ਇਸ ਥੜ੍ਹੇ ਦੇ ਵਿਚਕਾਰ ਥੋੜੀ ਜਿਹੀ ਗੋਲ ਥਾਂ ਕੱਚੀ ਛੱਡੀ ਹੋਈ ਸੀ। (ਹੁਣ ਉਥੇ ਸਮਾਧ ਬਣਾ ਦਿੱਤੀ ਗਈ ਹੈ) ਪਿੰਡ ਵਿਚ ਇਹ ਭਰਮ ਪਤਾ ਨਹੀਂ ਕਦੋਂ ਤੋਂ ਚੱਲ ਰਿਹਾ ਸੀ ਕਿ ਜਿਹੜਾ ਇਸ ਥਾਂ ਤੇ ਪੈਰ ਧਰਦਾ ਹੈ ਧਰਤੀ ਵਿਚ ਗਰਕ ਜਾਵੇਗਾ ਅਤੇ ਨੀਚੇ ਦੱਬੇ ਗਰਮ ਤੇਲ ਦੇ ਕੜਾਹਿਆਂ ਵਿਚ ਭਸਮ ਹੋ ਜਾਵੇਗਾ। ਮੇਰੀਆਂ ਕੁੱਝ ਸਹੇਲੀਆਂ ਪੇਪਰਾਂ ਦੇ ਦਿਨਾਂ ਵਿਚ ਉੱਥੇ ਮੱਥਾ ਟੇਕਣ ਜਾਂਦੀਆਂ ਸਨ। ਮੈਂ ਉਹਨਾਂ ਨੂੰ ਰੋਕਦੀ। ਮੈਂ ਉਹਨਾਂ ਨੂੰ ਇੱਕ ਦਿਨ ਕਿਹਾ ਕਿ ਮੈਂ ਉੱਥੇ ਪੈਰ ਧਰਾਂਗੀ, ਵੇਖਾਂਗੀ ਕਿ ਕੀ ਹੁੰਦਾ ਹੈ । ਮੈਂ ਬਹੁਤ ਸਾਰੇ ਲੋਕਾਂ ਦੀ ਹਾਜ਼ਰੀ ਵਿੱਚ ਉਸ ਥਾਂ ਤੇ ਪੈਰ ਰੱਖ ਕੇ ਖੜ੍ਹ ਗਈ। ਮੈਂ ਧਰਤੀ ਨੀਚੇ ਨਹੀਂ ਗਈ ਸਗੋਂ ਅੱਜ ਭੀ ਧਰਤੀ ਉੱਪਰ ਹਾਂ । ਹੁਣ ਮੇਰੀ ਉਮਰ 25-26 ਸਾਲ ਦੀ ਹੋ ਚੁੱਕੀ ਹੈ । ਮੇਰੇ ਇਸ ਕਦਮ ਨਾਲ ਪਿੰਡ ਦੇ ਹੋਰ ਭੀ ਕਈ ਲੋਕਾਂ ਦਾ ਇਸ ਪ੍ਰਚਲਿਤ ਗੱਲ ਤੋਂ ਵਿਸ਼ਵਾਸ ਹਟ ਗਿਆ ।

ਹਰਪ੍ਰੀਤ ਕੌਰ ਲੌਂਗੋਵਾਲ

## ਸੂਚਨਾ

1 ਸਰਗਰਮੀਆਂ ਭੇਜਣ ਸਮੇਂ ਆਪਣੇ ਜੋਨ ਅਤੇ ਇਕਾਈ ਦਾ ਨਾਮ ਜ਼ਰੂਰ ਲਿਖਿਆ ਜਾਵੇ ।

2 ਸਿਰਫ ਉਹ ਇਕਾਈਆਂ ਹੀ ਰਿਪੋਰਟਾਂ, ਸਰਗਰਮੀਆਂ ਮੈਗਜ਼ੀਨ ਨੂੰ ਭੇਜਣ ਜਿੰਨ੍ਹਾਂ ਨੇ ਸੂਬਾ ਦਫਤਰ ਵਿਚ ਮੈਂਬਰਸ਼ਿਪ ਜਮਾਂ ਕਰਵਾਈ ਹੋਵੇ ।



# ਪੁਨਰ ਜਨਮ ਦੀ ਇਹ ਕਹਾਣੀ ਵੀ ਝੂਠ ਨਿਕਲੀ

ਬਲਵੀਰ ਸਿੰਘ ਪਰਵਾਨਾ

ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਗੱਗੜ ਭਾਣਾ ਦੇ ਪੰਜ ਸਾਲਾ ਬੱਚੇ ਹਰਮਨਦੀਪ ਪੁੱਤਰ ਰਾਜਬੀਰ ਸਿੰਘ ਦੀ ਪੁਨਰਜਨਮ ਦੀ ਕਹਾਣੀ ਇਸ ਖੇਤਰ ਵਿਚ ਵਾਹਵਾ ਚਰਚਾ ਦਾ ਵਿਸ਼ਾ ਰਹੀ ਹੈ । ਬੱਚੇ ਦੇ ਪਿਤਾ ਰਾਜਬੀਰ ਸਿੰਘ ਅਤੇ ਦਾਦਾ ਗੁਰਵੇਲ ਸਿੰਘ ਸ਼ਾਹ ਵਲੋਂ ਇਸ ਕਹਾਣੀ ਨੂੰ ਅਖਬਾਰਾਂ ਵਿਚ ਛਪਵਾ ਦੇਣ ਕਾਰਨ, ਇਸ ਖੇਤਰ ਵਿਚ ਸਰਗਰਮ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਇਕਾਈਆਂ ਅਤੇ ਜੋਨ ਦੇ ਅਹੁਦੇਦਾਰਾਂ ਨੇ ਇਸ ਕਹਾਣੀ ਦਾ ਗੰਭੀਰ ਨੋਟਿਸ ਲੈਂਦੇ ਹੋਏ, ਇਸ ਕਥਿਤ ਪੁਨਰ ਜਨਮ ਦੀ ਕਹਾਣੀ ਦੀ ਪੜਤਾਲ ਕਰਕੇ ਇਸ ਨੂੰ ਬੇਬੁਨਿਆਦ ਸਾਬਤ ਕਰ ਦਿੱਤਾ ਹੈ ।

ਇਸ ਕਥਿਤ ਪੁਨਰ ਜਨਮ ਦੀ ਕਹਾਣੀ ਬਕੌਲ ਗੁਰਵੇਲ ਸਿੰਘ ਸ਼ਾਹ ਇੰਜ ਹੈ ਕਿ ਜਦ ਬੱਚੇ ਦੀ ਉਮਰ ਸਾਢੇ ਤਿੰਨ ਸਾਲ ਦੀ ਸੀ ਤਾਂ, ਇਸ ਨੇ ਮੇਰੇ ਨਾਲ ਪਿਛਲੇ ਜਨਮ ਦੀ ਗੱਲ ਕੀਤੀ ਤਾਂ ਮੈਂ ਹੈਰਾਨ ਰਹਿ ਗਿਆ । ਇਸ ਨੇ ਦੱਸਿਆ ਕਿ ਮੈਂ ਪਿੰਡ ਬੋਲੇਵਾਲ ਦਾ ਰਹਿਣ ਵਾਲਾ ਹਾਂ । ਮੇਰਾ ਪਿਛਲੇ ਜਨਮ ਦਾ ਨਾਮ ਅਮਰ ਸਿੰਘ ਸੀ । ਮੇਰੀ ਸਾਢੇ ਦਸ ਏਕੜ ਜ਼ਮੀਨ ਸੀ, ਉੱਥੇ ਮੇਰੇ ਪੁੱਤ, ਨੂੰਹਾਂ ਅਤੇ ਪੋਤਰੇ ਪੋਤਰੀਆਂ ਵੀ ਹਨ। ਉਸਨੇ ਦੱਸਿਆ ਕਿ ਮੇਰੀ ਮੌਤ ਬਹੁਤ ਜ਼ਿਆਦਾ ਬਿਮਾਰ ਰਹਿਣ ਕਾਰਨ ਹੋਈ ਸੀ । ਸ਼ਾਹ ਜੀ ਨੇ ਹੋਰ ਦੱਸਿਆ ਪਿੰਡ ਬਟਾਲਾ ਦੇ ਸਕੂਲ ਵਿਚ ਸਾਡੇ ਪਿੰਡ (ਗੱਗੜ ਭਾਣਾ) ਅਤੇ ਬੋਲੇਵਾਲ ਪਿੰਡ ਦੇ ਬੱਚੇ ਪੜ੍ਹਦੇ ਹਨ ਜਿਨ੍ਹਾਂ ਦੀਆਂ ਇਸ ਸਬੰਧੀ ਹੋਈਆਂ ਗੱਲਾਂ-ਬਾਤਾਂ ਬੋਲੇਵਾਲ ਪਰਿਵਾਰ ਦੇ ਵੀ ਕੰਨੀਂ ਪਈਆਂ । ਇਹਨਾਂ ਗੱਲਾਂ ਬਾਤਾਂ ਦੇ ਆਧਾਰ 'ਤੇ ਹੀ ਸਾਡਾ ਦੋਹਾਂ ਪਰਿਵਾਰਾਂ ਦਾ ਫੋਨ 'ਤੇ ਸੰਪਰਕ ਹੋਇਆ ਅਤੇ ਬੋਲੇਵਾਲ ਵਾਲਿਆਂ ਨੇ ਬੱਚੇ ਨੂੰ ਬੋਲੇਵਾਲ ਲਿਆਉਣ ਲਈ ਕਿਹਾ । ਇੱਧਰ ਇਹ ਬੱਚਾ ਵੀ ਆਪਣੇ ਪਰਿਵਾਰ ਨੂੰ ਮਿਲਣ ਦੀ ਜ਼ਿੱਦ ਕਰਦਾ ਸੀ। ਇੰਜ ਇਸਦੇ ਮੰਮੀ ਪਾਪਾ ਇਸ ਨੂੰ ਮੋਟਰ ਸਾਈਕਲ ਤੇ ਬੋਲੇਵਾਲ ਲੈ ਗਏ । ਲੜਕੇ ਦੇ ਪਿਤਾ ਰਾਜਬੀਰ ਨੇ ਦੱਸਿਆ ਕਿ ਪਿੰਡ ਦੇ ਬਾਹਰਵਾਰ ਅਸੀਂ ਮੋਟਰ ਸਾਈਕਲ ਰੋਕ ਕੇ ਇਸ ਨੂੰ (ਹਰਮਨਦੀਪ ਨੂੰ) ਆਪਣੇ ਘਰ ਜਾਣ ਲਈ ਕਿਹਾ ਅਤੇ ਇਹ ਅੱਗੇ ਅੱਗੇ ਤੁਰਕੇ ਆਪਣੇ ਘਰ ਲੈ ਗਿਆ, ਜਿੱਥੇ ਜਾ ਕੇ ਉਸ ਨੇ ਆਪਣੀ ਪਤਨੀ ਅਤੇ ਪਰਿਵਾਰ ਦੇ ਹੋਰ ਜੀਆਂ ਨੂੰ ਪਹਿਚਾਣ ਲਿਆ ਅਤੇ ਉਸ ਤੋਂ ਪਿੱਛੋਂ ਦੋਹਾਂ ਪਰਿਵਾਰਾਂ ਵਿਚ ਸਾਂਝ ਪੀਚੀ ਹੁੰਦੀ ਗਈ । ਇਸੇ ਸਾਂਝ ਸਦਕਾ ਇਹ ਹਰਮਨਦੀਪ ਉਰਫ ਬਾਪੂ ਅਮਰ ਸਿੰਘ ਆਪਣੇ ਪੋਤੇ ਬਲਰਾਜ ਸਿੰਘ ਦੇ ਵਿਆਹ ਤੇ ਵੀ ਗਿਆ ।

ਇਸ ਸਾਰੀ ਕਹਾਣੀ ਦੀ ਪੜਤਾਲ ਵਾਸਤੇ ਤਰਕਸ਼ੀਲਾਂ ਦੀ ਟੀਮ ਜਿਸ ਵਿਚ ਮਹਿਤਾ ਚੌਕ ਇਕਾਈ ਦੇ ਸਤਨਾਮ ਸਿੰਘ ਜੱਜ, ਜੋਨ ਆਗੂ ਨਿਰਮਲ ਸਿੰਘ ਛੱਜਲ ਵੱਡੀ, ਮਾਸਟਰ ਸਰਬਜੀਤ ਸਿੰਘ ਮਲਿਕਪੁਰ, ਅਮੋਲਕ ਸਿੰਘ ਮਲਿਕਪੁਰ, ਪਰਮਜੀਤ ਸਿੰਘ ਖਿਲਚੀਆਂ, ਅਮੋਲਕ ਸਿੰਘ ਇਕਾਈ ਖਿਲਚੀਆਂ, ਸਤਨਾਮ ਸਿੰਘ ਜੰਡਿਆਲਾ ਗੁਰੂ, ਰਣਜੀਤ ਜੋਸ਼ ਨੰਗਲ, ਸਤਨਾਮ ਸਿੰਘ, ਮਾਸਟਰ ਸੁਰਜੀਤ ਸਿੰਘ ਖਿਲਚੀਆਂ, ਚਾਨਣ ਸਿੰਘ, ਪੰਜਾਬ ਟੂਡੇ, ਐਨ.ਆਰ.ਆਈ. ਚੈਨਲ ਦੇ ਪੱਤਰਕਾਰ ਜਗਦੀਸ਼ ਬਮਰਾਹ ਸਮੇਤ ਕੁਝ ਅਖਬਾਰਾਂ ਦੇ ਪੱਤਰਕਾਰ ਸ਼ਾਮਲ ਸਨ। ਪਹਿਲਾਂ ਸਾਰੇ ਪਿੰਡ ਬੋਲੇਵਾਲ ਪਹੁੰਚੇ । ਉਸ ਪਰਿਵਾਰ ਨਾਲ ਗੱਲਬਾਤ ਕਰਕੇ ਹੇਠ ਲਿਖੀ ਜਾਣਕਾਰੀ ਹਾਸਲ ਕੀਤੀ :

? ਬਾਪੂ ਅਮਰ ਸਿੰਘ ਜੀ ਕਦੋਂ ਗੁਜ਼ਰੇ ਸਨ ?
ਜ : 1979 ਵਿੱਚ ।
? ਉਨ੍ਹਾਂ ਦੀ ਮੌਤ ਸਾਧਾਰਣ ਰੂਪ 'ਚ ਹੋਈ ਸੀ ਜਾਂ ਕਿਸੇ ਬਿਮਾਰੀ ਕਾਰਨ ?
ਜ: ਉਹਨਾਂ ਦੀ ਮੌਤ ਸਾਧਾਰਨ ਸੀ, ਉਹ ਮਾਮੂਲੀ ਜਿਹੇ ਢਿੱਲੇ ਹੋਏ ਸਨ।
? ਦਵਾਈ ਕਿਹੜੇ ਡਾਕਟਰ ਕੋਲੋਂ ਲੈਂਦੇ ਸਨ ?
ਜ: ਬਾਪੂ ਜੀ ਡਾਕਟਰੀ ਦਵਾਈ ਨਹੀਂ ਵਰਤਦੇ ਸਨ ਸਗੋਂ ਘਰੇਲੂ ਨੁਸਖਿਆਂ ਤੇ ਹੀ ਵਿਸ਼ਵਾਸ ਰੱਖਦੇ ਸਨ।
? ਭੋਜਨ ਵਿਚ ਕਿਹੜੀ ਚੀਜ਼ ਖੁਸ਼ ਹੋ ਕੇ ਖਾਂਦੇ ਸਨ ?
ਜ. ਖਿਚੜੀ
? ਬੇਬੇ ਜੀ ਦਿਖਾਈ ਨਹੀਂ ਦੇ ਰਹੇ ?
ਜ. ਕੁਝ ਚਿਰ ਹੋਇਆ ਉਹ ਵੀ ਪੂਰੇ ਹੋ ਗਏ ਹਨ ।
? ਬਾਪੂ ਅਮਰ ਸਿੰਘ ਦੇ ਪਿਤਾ ਜੀ ਦਾ ਨਾਮ ?
ਜ. ਉਹਨਾਂ ਦਾ ਨਾਮ ਸ. ਸੰਤਾ ਸਿੰਘ ਸੀ ।
? ਬੇਬੇ ਜੀ, ਭਾਵ ਉਹਨਾਂ ਦੀ ਪਤਨੀ ਦਾ ਨਾਮ ?
ਜ. ਉਹਨਾਂ ਦਾ ਨਾਮ ਕੇਸਰ ਕੌਰ ਸੀ ।
? ਬਾਪੂ ਜੀ ਦੇ ਕਿੰਨੇ ਲੜਕੇ ਹਨ ?
ਜ. ਚਾਰ
ਗੁਰਜੀਤ ਸਿੰਘ, ਇਹ ਭੋਮੇ ਰਹਿੰਦਾ ਹੈ ।
ਜਗਜੀਤ ਸਿੰਘ, ਇਹ ਬਹਿਰੀਨ ਰਹਿੰਦਾ ਹੈ ।
ਜਗੀਰ ਸਿੰਘ, ਇਸ ਦੀ ਕੰਵਾਰੇ ਹੁੰਦਿਆਂ ਮੌਤ ਹੋ ਗਈ ਸੀ ।
ਸੋਹਣ ਸਿੰਘ, ਇਹ ਅਮਰੀਕਾ ਰਹਿੰਦਾ ਹੈ ।
? ਲੜਕੀਆਂ ਕਿੰਨੀਆਂ ਹਨ ?
ਜ. ਚਾਰ, ਬਚਨ ਕੌਰ, ਪਸਿੰਨੀ, ਕਨਸ ਕੌਰ, ਹਰਬੰਸ

ਕੌਰ

? ਵੱਡੇ ਲੜਕੇ ਦੇ ਬੱਚੇ ?

ਜ. ਦੋ ਲੜਕੇ, ਇੱਕ ਲੜਕੀ ।

? ਜਗਜੀਤ ਸਿੰਘ ਦੇ ਕਿੰਨੇ ਬੱਚੇ ਹਨ ?

ਜ. ਚਾਰ ਲੜਕੇ ।

? ਸੋਹਣ ਸਿੰਘ ਦੇ ਕਿੰਨੇ ਬੱਚੇ ਹਨ ?

ਜ. ਇੱਕ ਲੜਕੀ ।

? ਬਾਪੂ ਜੀ ਦੇ ਭਰਾ ਕਿੰਨੇ ਹਨ ?

ਜ. ਤਿੰਨ, ਸੁਲੱਖਣ ਸਿੰਘ, ਅਰੂੜ ਸਿੰਘ ਅਤੇ ਤੇਜਾ ਸਿੰਘ

? ਬਾਪੂ ਜੀ ਦੇ ਸਾਲੇ ਕਿੰਨੇ ਹਨ ?

ਜ. ਤਿੰਨ , ਪ੍ਰੀਤਮ ਸਿੰਘ, ਦਿਦਾਰ ਸਿੰਘ, ਸੁਰਜਨ ਸਿੰਘ

? ਬਾਪੂ ਜੀ ਦੀ ਜੱਦੀ ਜ਼ਮੀਨ ਕਿੰਨੀ ਸੀ ? ਅਤੇ ਆਪ ਕਿੰਨੀ ਖਰੀਦੀ ?

ਜ. ਉਹਨਾਂ ਨੂੰ 8 ਏਕੜ ਪਿਤਾ-ਪੁਰਖੀ ਜਮੀਨ ਮਿਲੀ ਸੀ ਅਤੇ ਢਾਈ ਏਕੜ ਉਹਨਾਂ ਆਪ ਖਰੀਦੀ ਸੀ।

? ਉਸ ਸਮੇਂ ਇਸ ਪਿੰਡ ਦੇ ਸਰਪੰਚ ਕੌਣ ਸਨ ?

ਕੁਝ ਬਜ਼ੁਰਗਾਂ ਵਲੋਂ : ਉਸ ਵਕਤ ਸ. ਪਾਲ ਸਿੰਘ ਇਸ ਪਿੰਡ ਦੇ ਸਰਪੰਚ ਸਨ।

? ਬਾਪੂ ਜੀ ਦਾ ਸੁਭਾਅ ਕਿਹੋ ਜਿਹਾ ਸੀ ?

ਜ. ਬਾਪੂ ਜੀ ਬਹੁਤ ਵਧੀਆ ਸੁਭਾਅ ਦੇ ਮਾਲਕ ਸਨ । ਹਰ ਇਕ ਦੀ ਮਦਦ ਕਰਨ ਵਾਲੇ ਅਤੇ ਨਸ਼ਿਆਂ ਦੇ ਕਦੇ ਲਾਗੇ ਨਹੀਂ ਗਏ ।

? ਉਹ ਆਪਣੀ ਪਤਨੀ ਨੂੰ ਕੀ ਕਹਿ ਕੇ ਬੁਲਾਉਂਦੇ ਸਨ?

ਜ. ਉਹ ਬੇਬੇ ਜੀ ਨੂੰ ਪਿਆਰ ਨਾਲ ਕੇਸਰ ਕੌਰੇ ਕਹਿ ਕੇ ਬੁਲਾਉਂਦੇ ਸਨ ?

? ਕੀ ਬਾਪੂ ਜੀ ਧਾਰਮਿਕ ਸਥਾਨਾਂ ਤੇ ਜਾਣਾ ਪਸੰਦ ਕਰਦੇ ਸਨ ਕਿ ਆਪਣੇ ਘਰੇਲੂ ਕੰਮਾਂ ਕਾਜਾਂ ਵਿਚ ਹੀ ਮਸਤ ਰਹਿੰਦੇ ਸਨ ?

ਪਰਿਵਾਰਿਕ ਮੈਂਬਰ : ਬਾਪੂ ਜੀ ਘਰੇਲੂ ਕੰਮਾਂ ਵਿਚ ਹੀ ਲੱਗੇ ਰਹਿੰਦੇ ਸਨ। ਕਦੇ ਯਾਤਰਾ ਤੇ ਨਹੀਂ ਸੀ ਗਏ ।

(ਪਿੰਡ ਵਾਸੀ ਮਿਸਤਰੀ ਬਲਵਿੰਦਰ ਸਿੰਘ) : ਜਦੋਂ 1971 ਵਿਚ ਹਰਮੰਦਰ ਸਾਹਿਬ ਵਿਖੇ ਕਾਰ ਸੇਵਾ ਲੱਗੀ ਸੀ ਤਾਂ ਮੈਂ ਬਾਪੂ ਜੀ ਨੂੰ ਸੇਵਾ ਲਈ ਅੰਮ੍ਰਿਤਸਰ ਲੈ ਕੇ ਗਿਆ ਸੀ ਜਿੱਥੇ ਜਾ ਕੇ ਉਹ ਇੰਨੇ ਖੁਸ਼ ਹੋਏ ਕਿ ਉਹਨਾਂ ਦੀਆਂ ਅੱਖਾਂ ਵਿਚ ਪਾਣੀ ਆ ਗਿਆ । ਉਹਨਾਂ ਮੈਨੂੰ ਕਿਹਾ, "ਡੱਡਿਆ ! ਤੂੰ ਮੈਨੂੰ ਪਹਿਲਾਂ ਕਿਉਂ ਨਾ ਲੈ ਕੇ ਆਇਆ । ਉਦੋਂ ਉਹਨਾਂ ਦੀ ਉਮਰ 65 ਕੁ ਸਾਲ ਦੇ ਲਗਭਗ ਹੋਵੇਗੀ। ਅਸੀਂ ਦੋਵਾਂ ਨੇ ਪੰਜ-ਪੰਜ ਬਾਲਟਿਆਂ ਦੀ ਸੇਵਾ ਕੀਤੀ। ਇਹ ਉਹਨਾਂ ਦੀ ਪਹਿਲੀ ਅਤੇ ਆਖਰੀ ਧਾਰਮਿਕ ਯਾਤਰਾ ਸੀ। ਮਿਸਤਰੀ ਬਲਵਿੰਦਰ ਸਿੰਘ ਨੇ ਜ਼ੋਰ ਦੇ ਕੇ ਕਿਹਾ ਕਿ "ਮੈਂ ਨਹੀਂ ਮੰਨਦਾ ਕਿ ਇਹ ਬਾਪੂ ਜੀ ਦਾ ਪੁਨਰ ਜਨਮ ਹੈ।"

? ਬਾਪੂ ਜੀ ਬੱਚਿਆਂ ਨੂੰ ਜਾਂ ਆਪਣੇ ਤੋਂ ਛੋਟਿਆਂ ਨੂੰ ਕੀ ਕਹਿਕੇ ਬੁਲਾਉਂਦੇ ਸਨ ?

ਜ. ਉਹ ਬੱਚਿਆਂ ਨੂੰ ਪਿਆਰ ਨਾਲ "ਡੱਡਿਆ" ਕਹਿ ਕੇ ਬੁਲਾਉਂਦੇ ਸਨ। ਉਹਨਾਂ ਦਾ ਇਹ ਤਕੀਆ ਕਲਾਮ ਬਹੁਤ ਪਿਆਰਾ ਲਗਦਾ ਸੀ ।

? ਬਾਪੂ ਜੀ ਦੇ ਸਮੇਂ ਘਰ ਵਿਚ ਨਲਕਾ ਕਿੱਥੇ ਕੁ ਲੱਗਾ ਸੀ ?

ਜ. ਉਦੋਂ ਨਲਕਾ ਹੈ ਈ ਨਹੀਂ ਸੀ ।

? ਤੁਹਾਡੇ ਗਵਾਂਢੀਆਂ ਦੇ ਨਾਮ ਦੱਸੋ ?

ਜ. ਸ. ਸੁਦਾਗਰ ਸਿੰਘ, ਸ. ਦਰਬਾਰਾ ਸਿੰਘ

ਉਪਰੋਕਤ ਜਾਣਕਾਰੀ ਹਾਸਲ ਕਰਨ ਤੋਂ ਪਿੱਛੋਂ ਇਹ ਟੀਮ ਪਿੰਡ ਗੱਗੜ ਭਾਣਾ ਪਹੁੰਚੀ ਜਿੱਥੋਂ ਪੁਨਰ ਜਨਮ ਦੀ ਇਸ ਕਥਿਤ ਕਹਾਣੀ ਦਾ ਮੁੱਢ ਬੱਝਾ ਸੀ। ਬਾਪੂ ਅਮਰ ਸਿੰਘ ਬਣੇ ਬੱਚੇ ਹਰਮਨਦੀਪ ਸਿੰਘ ਅਤੇ ਹੋਰ ਪਰਿਵਾਰਕ ਮੈਂਬਰਾਂ ਨਾਲ ਗੱਲਬਾਤ ਇੰਜ ਹੋਈ :

ਬੱਚੇ ਨੂੰ ਸੰਬੋਧਿਤ ਹੋ ਕੇ :

? ਤੇਰਾ ਨਾਮ ਕੀ ਹੈ ?

ਜ. ਮੇਰਾ ਨਾਮ ਹਰਮਨਦੀਪ ਸਿੰਘ ਹੈ ।

? ਤੇ ਪਹਿਲੇ ਜਨਮ ਦਾ ਕੀ ਨਾਂ ਸੀ ਅਤੇ ਪਿੰਡ ਕਿਹੜਾ ਸੀ ?

ਜ. ਮੇਰੇ ਪਹਿਲਾ ਨਾਮ ਅਮਰ ਸਿੰਘ ਅਤੇ ਪਿੰਡ ਬੋਲੇਵਾਲ ਸੀ । (ਠੀਕ ਜਵਾਬ)

? ਤੇਰੇ ਪਿਤਾ ਦਾ ਕੀ ਨਾਂ ਸੀ ?

ਜ. ਪਤਾ ਨਹੀਂ (ਪਿਤਾ ਦਾ ਨਾਮ ਸੰਤਾ ਸਿੰਘ ਸੀ)

? ਤੁਹਾਡੀ ਘਰ ਵਾਲੀ ਦਾ ਕੀ ਨਾਂ ਸੀ ?

ਜ. ਬੇਬੇ ........ (ਉਸ ਦਾ ਨਾਮ ਕੇਸਰ ਕੌਰ ਸੀ)

? ਤੁਹਾਡੇ ਲੜਕੇ ਕਿੰਨੇ ਸਨ ?

ਜ. ਪਤਾ ਨਹੀਂ (ਚਾਰ ਲੜਕੇ ਸਨ ਜਿਨ੍ਹਾਂ ਵਿੱਚੋਂ ਇੱਕ ਗੁਜ਼ਰ ਚੁੱਕਾ ਹੈ)

? ਤੁਹਾਡੀਆਂ ਲੜਕੀਆਂ ਕਿੰਨੀਆਂ ਸਨ ?

ਜ. ਪਤਾ ਨਹੀਂ (ਲੜਕੀਆਂ ਚਾਰ ਸਨ)

? ਤੁਹਾਡੀ ਪੈਲੀ ਕਿੰਨੀ ਸੀ ?

ਜ ਸਾਢੇ ਦਸ ਏਕੜ (ਠੀਕ ਜਵਾਬ)

? ਇਸ ਵਿਚ ਪਿਤਾ ਪੁਰਖੀ ਕਿੰਨੀ ਸੀ ਅਤੇ ਆਪ ਕਿੰਨੀ ਖਰੀਦੀ ਸੀ ?

ਜ. ਆਪ ਨਹੀਂ ਖਰੀਦੀ ਸੀ । (ਢਾਈ ਏਕੜ ਮੁੱਲ ਖਰੀਦੀ



ਸੀ)

? ਉਸ ਵੇਲੇ ਤੁਹਾਡੇ ਪਿੰਡ ਦਾ ਸਰਪੰਚ ਕੌਣ ਸੀ ?

ਜ. ਪਤਾ ਨਹੀਂ (ਸਰਪੰਚ ਸ. ਪਾਲ ਸਿੰਘ ਸੀ)

? ਉਸ ਸਮੇਂ ਦੇ ਮੈਂਬਰ ਪੰਚਾਇਤ ਨੰਬਰਦਾਰ, ਜਾਂ ਚੌਕੀਦਾਰ ਦਾ ਨਾਮ ਦੱਸੋ ?

ਜ. ਪਤਾ ਨਹੀਂ ।

? ਕੀ ਕਦੇ ਹਰਿਮੰਦਰ ਸਾਹਿਬ ਸੇਵਾ ਕਰਨ ਗਿਆ ਸੀ?

ਜ. ਕਦੇ ਨਹੀਂ ਗਿਆ । (ਮਿਸਤਰੀ ਬਲਵਿੰਦਰ ਸਿੰਘ ਨਾਲ ਗਿਆ ਸੀ)

? ਤੁਹਾਡੇ ਸਹੁਰੇ ਕਿਹੜੇ ਪਿੰਡ ਸਨ ?

ਜ. ਪਤਾ ਨਹੀਂ ।

? ਤੁਹਾਡੇ ਸਾਲੇ ਕਿੰਨੇ ਸਨ ?

ਜ. ਪਤਾ ਨਹੀਂ (ਸਾਲੇ ਤਿੰਨ ਸਨ)

? ਆਪਣੇ ਤੋਂ ਛੋਟਿਆਂ ਨੂੰ ਕੀ ਕਹਿ ਕੇ ਬੁਲਾਉਂਦੇ ਸੀ?

ਜ. ਪਤਾ ਨਹੀਂ । (ਉਸ ਦਾ ਤਕੀਆ ਕਲਾਮ "ਡੱਡਿਆ" ਸੀ )

? ਮਾਸਟਰ ਪ੍ਰੀਤਮ ਸਿੰਘ ਨੂੰ ਜਾਣਦੇ ਹੋ ?

ਜ. ਨਹੀਂ । (ਇਹ ਅਮਰ ਸਿੰਘ ਦਾ ਸਾਲਾ ਸੀ ਅਤੇ ਪੜਤਾਲ ਸਮੇਂ ਬੋਲੇਵਾਲ ਹਾਜ਼ਰ ਸੀ)

? ਕੀ ਤੁਹਾਡਾ ਕੋਈ ਲੜਕਾ ਗੁਜ਼ਰ ਗਿਆ ਸੀ ?

ਜ. ਨਹੀਂ ਸਾਰੇ ਜਿਉਂਦੇ ਹਨ, ਕੋਈ ਵੀ ਗੁਜਰਿਆ ਨਹੀਂ। (ਜੰਗੀਰ ਸਿੰਘ ਕੰਵਾਰਾ ਹੁੰਦਾ ਹੀ ਗੁਜ਼ਰ ਗਿਆ ਸੀ)

? (ਇੱਕ ਫੋਟੋ ਦਿਖਾ ਕੇ) ਇਹ ਕਿਸਦੀ ਫੋਟੋ ਹੈ ?

ਜ. ਪਤਾ ਨਹੀਂ (ਇਹ ਫੋਟੋ ਅਮਰ ਸਿੰਘ ਦੇ ਲੜਕੇ ਜਗੀਰ ਸਿੰਘ ਦੀ ਸੀ ਜੋ ਗੁਜ਼ਰ ਚੁੱਕਾ ਹੈ )

? ਤੁਹਾਡੀ ਮੌਤ ਹੋਈ ਨੂੰ ਲਗਭਗ 26 ਸਾਲ ਹੋ ਗਏ, ਉਸ ਸਮੇਂ ਦੌਰਾਨ ਤੁਸੀਂ ਕਿਹੜੀਆਂ ਜੂਨਾਂ ਭੁਗਤੀਆਂ? ਕਿਸੇ ਇੱਕ ਜੂਨ ਦੀ ਭਾਸ਼ਾ ਬੋਲ ਕੇ ਦੱਸੋ ?

ਜ. ਪਤਾ ਨਹੀਂ ।

? ਤੁਹਾਡੇ ਵੇਲੇ ਤੁਹਾਡੇ ਘਰ ਵਿਚ ਨਲਕਾ ਕਿੱਥੇ ਕੁ ਲੱਗਾ ਸੀ ?

ਜ. ਖੂਹ ਲਾਗੇ । (ਨਲਕਾ ਹੈ ਈ ਨਹੀਂ ਸੀ)

? ਕਿਸੇ ਦੋਸਤ ਜਾਂ ਗਵਾਂਢੀ ਦਾ ਨਾਮ ਦੱਸੋ ?

ਜ. ਪਤਾ ਨਹੀਂ । (ਗਵਾਂਢੀ ਸੁਦਾਗਰ ਸਿੰਘ, ਦਰਬਾਰਾ ਸਿੰਘ)

? ਸੋਹਣ ਸਿੰਘ ਤੁਹਾਡਾ ਕੀ ਲਗਦਾ ਸੀ ?

ਜ. ਪੋਤਾ (ਬੇਟਾ, ਇਹ ਅਮਰੀਕਾ ਰਹਿੰਦਾ ਹੈ)

? ਕੀ ਤੈਨੂੰ ਉਦੋਂ ਖਿਚੜੀ ਚੰਗੀ ਲੱਗਦੀ ਸੀ ?

ਜ. ਨਹੀਂ, ਮੈਂ ਖਿਚੜੀ ਨਹੀਂ ਖਾਂਦਾ (ਖਿਚੜੀ ਸ਼ੌਕ ਨਾਲ ਖਾਂਦਾ ਸੀ)

? ਤੁਹਾਡੇ ਪਰਿਵਾਰ ਵਿਚ ਕੇਸਰ ਕੌਰ ਕੌਣ ਸੀ ?

ਜ. ਪਤਾ ਨਹੀਂ (ਕੇਸਰ ਕੌਰ ਬਾਪੂ ਅਮਰ ਸਿੰਘ ਦੀ ਪਤਨੀ ਸੀ)

? ਤੂੰ ਤਾਂ ਯਾਰ ਸਾਡੀ ਹਰ ਗੱਲ ਨੂੰ ਹੀ 'ਪਤਾ ਨਹੀਂ' ਕਹੀ ਜਾਨੈਂ, ਚੱਲ ਤੂੰ ਆਪ ਹੀ ਉਹ ਗੱਲਾਂ ਦੱਸ ਜਿਹੜੀਆਂ ਤੈਨੂੰ ਪਤਾ ਹਨ ।

ਜ. ਮੈਨੂੰ ਜਿੰਨਾ ਮੇਰੇ ਘਰਦਿਆਂ ਅਤੇ ਬੋਲੇਵਾਲੀਆਂ ਨੇ ਦੱਸਿਆ ਹੈ ਉਨ੍ਹਾ ਹੀ ਪਤਾ ਹੈ । ਹੋਰ ਕੁਝ ਵੀ ਨਹੀਂ ਪਤਾ ।

? ਕੀ ਬੋਲੇਵਾਲ ਜਾਣ ਤੋਂ ਪਹਿਲਾਂ ਤੇਰੇ ਦਾਦਾ ਜੀ ਅਤੇ ਮੰਮੀ ਪਾਪਾ ਤੈਨੂੰ ਕੁਝ ਗੱਲਾਂ ਸਿਖਾਉਂਦੇ ਹੁੰਦੇ ਸੀ ?

ਜ. ਹਾਂ . . . ਨਹੀਂ . . . ਹਾਂ ... ਨਹੀਂ (ਘਰਦਿਆਂ ਵੱਲ ਵੇਖਕੇ 'ਨਹੀਂ' ਅਤੇ ਸਾਡੇ ਜ਼ੋਰ ਦੇਣ ਤੇ 'ਹਾਂ')

ਇਸ ਤੋਂ ਪਿੱਛੋਂ ਇਸ ਲੜਕੇ ਨੂੰ ਉਸਦੇ ਪਿਤਾ, ਦਾਦੇ ਅਤੇ ਪਿੰਡ ਦੇ ਹੋਰ ਮੋਹਤਬਰ ਵਿਅਕਤੀਆਂ ਨਾਲ ਪਿੰਡ ਬੋਲੇਵਾਲ ਲਿਜਾਇਆ ਗਿਆ ਅਤੇ ਮੌਜੂਦਾ ਸਰਪੰਚ ਸਾਹਿਬ ਦੇ ਘਰ ਪਹੁੰਚਕੇ ਉਸ ਬੱਚੇ ਨੂੰ ਆਪਣੇ ਘਰ ਪਹੁੰਚਣ ਲਈ ਕਿਹਾ ਗਿਆ। ਇਸ ਮੌਕੇ ਤੇ ਜਗਿਆਸਾ ਵਜੋਂ ਪਿੰਡ ਦਾ ਕਾਫੀ ਇਕੱਠ ਜਮ੍ਹਾਂ ਹੋ ਚੁੱਕਾ ਸੀ । ਬੱਚਾ ਅੱਗੇ ਅੱਗੇ ਤੁਰਦਾ ਹੋਇਆ ਇੱਕ ਗਲੀ ਦੇ ਟੀ. ਪੁਆਇੰਟ ਤੇ ਗਲਤ ਦਿਸ਼ਾ ਵੱਲ ਮੁੜਨ ਲੱਗਾ ਤਾਂ ਉਸਦੇ ਪਿਤਾ ਰਾਜਬੀਰ ਸਿੰਘ ਨੇ ਉਸਨੂੰ ਆਪਣੇ ਹੱਥਾਂ ਨਾਲ ਫੜਕੇ ਸਹੀ ਦਿਸ਼ਾ ਵੱਲ ਮੋੜ ਦਿੱਤਾ । ਹਰਮਨਦੀਪ ਉਰਫ ਕਥਿਤ ਬਾਪੂ ਅਮਰ ਸਿੰਘ ਇਸ ਪਰਖ ਵਿੱਚ ਵੀ ਫੇਲ੍ਹ ਹੋ ਗਿਆ ।

ਸੋ ਇਸ ਸਾਰੀ ਪਰਖ ਕਰਨ ਤੋਂ ਪਿੱਛੋਂ ਹਾਜ਼ਰ ਲੋਕਾਂ ਸਾਹਮਣੇ ਤਰਕਸ਼ੀਲ ਆਗੂ ਨਿਰਮਲ ਸਿੰਘ ਛੱਡਲਵੰਡੀ ਨੇ ਇਹ ਐਲਾਨ ਕੀਤਾ ਕਿ ਪੁਨਰ ਜਨਮ ਦੀ ਇਹ ਕਹਾਣੀ ਝੂਠ ਅਤੇ ਫਰੇਬ 'ਤੇ ਆਧਾਰਤ ਹੈ ਕਿਉਂਕਿ ਪੁਨਰ ਜਨਮ ਨਾਮ ਦੀ ਕੋਈ ਕਿਰਿਆ ਵਾਪਰ ਹੀ ਨਹੀਂ ਸਕਦੀ। ਉਹਨਾਂ ਨੇ ਇਹ ਵੀ ਐਲਾਨ ਕੀਤਾ ਕਿ ਜੇਕਰ ਕੋਈ ਵਿਅਕਤੀ ਜਾਂ ਸੰਸਥਾ ਪੁਨਰ ਜਨਮ ਨੂੰ ਠੀਕ ਸਿੱਧ ਕਰ ਦੇਵੇ ਤਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਉਸ ਨੂੰ ਪੰਜ ਲੱਖ ਰੁਪਏ ਦਾ ਨਕਦ ਇਨਾਮ ਦੇਵੇਗੀ ।

## ਸੋਧ

ਪਿਛਲੇ ਅੰਕ ਵਿੱਚ ਛਪੇ ਡਬਲਯੂ.ਡਬਲਯੂ. ਈ.ਮੇਲ. ਲੇਖ ਦੇ ਲੇਖਕ ਦਾ ਨਾਮ ਸੀ.ਪੀ.ਕੰਬੋਜ ਸੀ ।

# ਜੋਤਿਸ਼ ਦਾ ਝੂਠ

ਅਮਨਪਾਲ ਕੌਰ

ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਕਿ ਜਦ ਮੈਂ ਗਰੈਜੂਏਸ਼ਨ ਕਰਦਿਆਂ ਤਲਵੰਡੀ ਸਾਬੋ ਦੇ ਗਰਲਜ਼ ਕਾਲਿਜ ਵਿਚ ਪੜ੍ਹਦੀ ਸਾਂ । ਮੇਰੇ ਨਾਲ ਦੇ ਕਮਰੇ ਵਿਚ ਰਹਿੰਦੀ ਵਿਦਿਆਰਥਣ ਹਸਮੁੱਖ ਸੁਭਾਅ ਦੀ ਸੀ । ਪਰ ਜਦ ਮੈਂ ਉਸ ਨੂੰ ਕਈ ਦਿਨਾਂ ਤੋਂ ਚੁੱਪ-ਚਾਪ ਰਹਿੰਦੀ ਵੇਖਿਆ ਤਾਂ ਇੱਕ ਦਿਨ ਸ਼ਾਮ ਨੂੰ ਮੈਂ ਉਸਨੂੰ ਪੁੱਛਿਆ, "ਦੀਦੀ, ਕੀ ਗੱਲ ਐ . . . ਤੁਸੀਂ ਅੱਜ ਕੱਲ੍ਹ ਬਹੁਤ ਸੀਰੀਅਸ ਰਹਿ ਰਹੇ ਹੋ । ਜੇਕਰ ਤੁਸੀਂ ਮੈਨੂੰ ਇਸ ਕਾਬਿਲ ਸਮਝਦੇ ਹੋ ਕਿ ਮੈਂ ਤੁਹਾਡੇ ਕਿਸੇ ਕੰਮ ਆ ਸਕਾਂ ਤਾਂ ਜ਼ਰੂਰ ਹੀ ਆਪਣੀ ਨਿਰਾਸ਼ਤਾ ਦਾ ਕਾਰਣ ਦੱਸੋ । ਉਂਜ ਘਰੋਂ ਬਾਹਰ ਰਹਿ ਕੇ ਆਪਾਂ ਨੂੰ ਛੋਟੇ ਮੋਟੇ ਦੁੱਖ ਸੁੱਖ ਆਪਸ ਵਿਚ ਵੰਡ ਲੈਣੇ ਚਾਹੀਦੇ ਹਨ।" ਮੇਰੀ ਗੱਲ ਸੁਣ ਕੇ ਉਹ ਖੁਸ਼ ਹੋਈ ਤੇ ਕਹਿਣ ਲੱਗ, "ਦੀਦੀ ਹੈ ਤਾਂ ਸਾਡਾ ਪਰਿਵਾਰਕ ਮਸਲਾ ਪਰ ਸ਼ਾਇਦ ਤੁਸੀਂ ਕੋਈ ਮਦਦ ਕਰ ਸਕੋ ।"

ਉਹ ਕਹਿਣ ਲੱਗੀ, "ਮੇਰਾ ਇੱਕੋ ਇੱਕ ਛੋਟਾ ਵੀਰ ਐ, ਆਪਣੀ ਪੜ੍ਹਾਈ ਪੂਰੀ ਕਰਕੇ ਹੁਣ ਉਹ ਪਿਤਾ ਜੀ ਨਾਲ ਖੇਤੀ ਦੇ ਕੰਮ ਵਿਚ ਹੱਥ ਵਟਾਉਂਦਾ ਹੈ। ਜਦ ਉਸਦੇ ਵਿਆਹ ਦੀ ਗੱਲ ਤੁਰੀ ਤਾਂ ਅਚਾਨਕ ਉਹ ਸ਼ਹਿਰ ਗਿਆ, ਆਪਣਾ ਹੱਥ ਕਿਸੇ ਜੋਤਸ਼ੀ ਨੂੰ ਦਿਖਾ ਬੈਠਾ । ਜੋਤਿਸ਼ੀ ਨੇ ਦੱਸਿਆ ਕਿ ਉਸਦੀ ਉਮਰ ਇੱਕ ਸਾਲ ਤੋਂ ਵੱਧ ਨਹੀਂ ਹੈ । ਜੋਤਿਸ਼ੀ ਤੋਂ ਅਜਿਹੀ ਭਵਿੱਖਬਾਣੀ ਸੁਣ ਕੇ ਉਹ ਤੁਰੰਤ ਘਰ ਪਰਤ ਆਇਆ ਤੇ ਆ ਕੇ ਮੰਜਾ ਮੱਲ ਲਿਆ। ਕੁਝ ਦਿਨਾਂ ਬਾਅਦ ਜਦ ਉਸਨੇ ਇਹ ਗੱਲ ਘਰੇ ਦੱਸੀ ਤਾਂ ਸਾਰਿਆਂ ਦਾ ਰੋਟੀ ਪਾਣੀ ਛੁੱਟ ਗਿਆ। ਹੁਣ ਸਾਡਾ ਪਰਿਵਾਰ ਇਸ ਦੁਚਿੱਤੀ ਵਿਚ ਹੈ ਕਿ ਕੀ ਕੀਤਾ ਜਾਵੇ ? ਮੇਰਾ ਵੀਰ ਤਾਂ ਖਾਣਾ ਪੀਣਾ ਵੀ ਛੱਡ ਗਿਆ ਹੈ । ਕਹਿੰਦਾ ਹੈ, ਸਾਲ 'ਚ ਜ਼ਿੰਦਗੀ ਮੁੱਕ ਜਾਣੀ ਹੈ ਫਿਰ ਖਾਣ ਹੰਢਾਉਣ ਦਾ ਕੀ ਫਾਇਦਾ ? ਘਰ ਦੇ ਇਸੇ ਮਸਲੇ ਨੇ ਮੈਨੂੰ ਪਰੇਸ਼ਾਨ ਕਰ ਰੱਖਿਆ ਹੈ ।

ਮੈਂ ਉਸ ਨੂੰ ਆਖਿਆ ਕਿ ਆਪਣੇ ਪੜ੍ਹਨ ਲਿਖਣ ਦਾ ਕੀ ਫਾਇਦਾ ਜੇਕਰ ਅਸੀਂ ਆਪਣੇ ਪਰਿਵਾਰਾਂ ਨੂੰ ਅਜਿਹੇ ਭਰਮ ਭੁਲੇਖਿਆਂ ਵਿਚੋਂ ਨਹੀਂ ਕੱਢ ਸਕਦੇ । ਮੈਂ ਦਲੀਲ ਪੂਰਵਕ ਉਸ ਨੂੰ ਇਹ ਸਮਝਾਇਆ ਕਿ ਜੋਤਿਸ਼ ਤਾਂ ਇੱਕ ਧੋਖਾ ਹੈ। ਜੇਕਰ ਉਹ ਕੁੱਝ ਉੱਦਮ ਕਰੇ ਤਾਂ ਆਪਾਂ ਇਹ ਮਸਲਾ ਹੱਲ ਕਰ ਸਕਦੇ ਹਾਂ । ਮਸਲਾ ਹੱਲ ਹੋਣ ਬਾਰੇ ਸੁਣ ਕੇ ਉਸਨੇ ਮੈਨੂੰ ਵਿਸ਼ਵਾਸ ਦਿਵਾਇਆ ਕਿ ਉਹ ਆਪਣੇ ਪਰਿਵਾਰ ਲਈ ਕੁਝ ਵੀ ਕਰਨ ਨੂੰ ਤਿਆਰ ਹੈ ।

ਮੈਂ ਉਸ ਨੂੰ ਇਹ ਸੁਝਾਅ ਦਿੱਤਾ ਕਿ ਜੇਕਰ ਉਹ ਜੋਤਿਸ਼ ਦੇ ਧੋਖੇ ਬਾਰੇ ਆਪਣੇ ਪਰਿਵਾਰ ਮੈਂਬਰਾਂ ਨੂੰ ਨਹੀਂ ਸਮਝਾ ਸਕਦੀ ਤਾਂ ਇੱਕ ਹੋਰ ਢੰਗ ਨਾਲ ਅਸਲੀਅਤ ਸਾਹਮਣੇ ਲਿਆਂਦੀ ਜਾ ਸਕਦੀ ਹੈ । ਇੰਜ ਕਰਨਾ, ਤੁਸੀਂ ਪਰਿਵਾਰ ਸਮੇਤ ਕਿਸੇ ਹੋਰ ਜੋਤਿਸ਼ੀ ਕੋਲ ਜਾ ਕੇ ਵੇਖੋ . . ਫਿਰ ਨਤੀਜਾ ਕੀ ਆਉਂਦਾ ਹੈ ਮੈਨੂੰ ਦੱਸੀਂ ।" ਉਸੇ ਹਫਤੇ ਉਹ ਪਿੰਡ ਚਲੀ ਗਈ ਤੇ ਕਈ ਦਿਨ ਵਾਪਸ ਨਾ ਆਈ । ਜਦ ਵਾਪਸ ਆਈ ਤਾ ਉਸ ਦੇ ਚਿਹਰੇ ਤੇ ਪਹਿਲਾਂ ਵਾਲੀ ਖੁਸ਼ੀ ਪਰਤ ਆਈ ਸੀ । ਉਸ ਨੂੰ ਵੇਖ ਕੇ ਹੀ ਮੈਂ ਜਾਣ ਗਈ ਸੀ ਕਿ ਮਸਲਾ ਹੱਲ ਹੋ ਗਿਆ ਹੈ ,। ਉਸਨੇ ਮੇਰੇ ਕਮਰੇ ਵਿਚ ਆ ਕੇ ਖੁਸ਼ੀ ਨਾਲ ਮੈਨੂੰ ਦੱਸਿਆ, "ਦੀਦੀ, ਮੈਂ ਤੁਹਾਡਾ ਕਿਵੇਂ ਧੰਨਵਾਦ ਕਰਾਂ, ਮੇਰੇ ਕੋਲ ਸ਼ਬਦ ਹੀ ਨਹੀਂ ਹਨ। ਤੁਹਾਡੀ ਸਕੀਮ ਸੌ ਫੀ ਸਦੀ ਕਾਮਯਾਬ ਰਹੀ ।" ਅਸੀਂ ਇੱਕ ਸ਼ਹਿਰ ਦੇ ਵੱਡੇ ਜੋਤਿਸ਼ੀ ਕੋਲ ਗਏ । ਜਦ ਉਸ ਨੂੰ ਵੀਰੇ ਦਾ ਹੱਥ ਦਿਖਾਇਆ ਤਾਂ ਉਸਦੀ ਭਵਿੱਖਬਾਣੀ ਪਹਿਲੇ ਨਾਲੋਂ ਬਿਲਕੁਲ ਉਲਟ ਸੀ । ਜੋਤਿਸ਼ੀ ਨੇ ਪੱਤਰੀ ਵੇਖ ਕੇ ਆਖਿਆ, "ਸਰਦਾਰ ਜੀ ..... ਤੁਹਾਡਾ ਲੜਕਾ ਬਹੁਤ ਭਾਗਾਂ ਵਾਲਾ ਹੈ ਤੇ ਇਹ ਲੰਬੀ ਉਮਰ ਭੋਗੇਗਾ । ਇਸ ਦਾ ਬਹੁਤ ਅਮੀਰ ਘਰਾਣੇ 'ਚ ਵਿਆਹ ਹੋਵੇਗਾ ਤੇ ਤੁਹਾਨੂੰ ਬਹੁਤ ਮਾਣ ਸਨਮਾਨ ਮਿਲੇਗਾ ।" ਜੋਤਿਸ਼ੀ ਦੀ ਗੱਲ ਸੁਣਕੇ ਇੱਕ ਵਾਰ ਤਾਂ ਸਾਰਿਆਂ ਨੇ ਸੁਖ ਦਾ ਸਾਹ ਲਿਆ । ਘਰ ਆ ਕੇ ਮੈਂ ਤੇਰੇ ਵਾਂਗਰ ਸਾਰਿਆਂ ਨੂੰ ਬਿਠਾ ਕੇ ਸਮਝਾਇਆ ਕਿ ਪਹਿਲਾਂ ਵਾਲਾ ਜੋਤਿਸ਼ੀ ਤਾਂ ਸਪਸ਼ਟ ਝੂਠ ਬੋਲਦਾ ਸੀ ਤੇ ਹੁਣ ਵਾਲੇ ਨੇ ਵਲ ਫੇਰ ਪਾ ਕੇ ਬੋਲਿਆ ਹੈ । ਜੇਕਰ ਜੋਤਿਸ਼ ਵਿੱਦਿਆ ਵਿਚ ਭੋਰਾ ਭਰ ਸੱਚਾਈ ਹੁੰਦੀ ਤਾਂ ਦੋਵੇਂ ਜੋਤਿਸ਼ੀਆਂ ਦਾ ਟੇਵਾ ਇੱਕ ਦੂਸਰੇ ਤੋਂ ਬਿਲਕੁਲ ਉਲਟ ਨਾ ਹੁੰਦਾ । ਹੁਣ ਤੁਸੀਂ ਇਸ ਠੱਗੀ ਦੇ ਧੰਦੇ ਤੋਂ ਬਚੋ ਤੇ ਆਪਾਂ ਆਪਣਾ ਧਿਆਨ ਘਰ ਵੱਲ ਲਾਈਏ। ਮੇਰੀਆਂ ਗੱਲਾਂ ਸੁਣ ਕੇ ਮੇਰੇ ਪਰਿਵਾਰ ਵਾਲੇ ਇਸ ਗੱਲੋਂ ਹੈਰਾਨ ਸਨ ਕਿ ਮੈਂ ਏਨੀ ਸਿਆਣੀ ਕਿਵੇਂ ਬਣ ਗਈ। ਖ਼ੈਰ, ਇਸ ਕਾਰਵਾਈ ਨਾਲ ਸਾਡੇ ਘਰ ਖੁਸ਼ੀਆਂ ਪਰਤ ਆਈਆਂ ਹਨ। ਵੀਰੇ ਦੀ ਖੁਸ਼ੀ ਦਾ ਤਾਂ ਕੋਈ ਅੰਤ ਹੀ ਨਹੀਂ। ਜਦ ਮੈਂ ਸਾਰਿਆਂ ਨੂੰ ਤੇਰੇ ਬਾਰੇ ਦੱਸਿਆ ਤਾਂ ਸਾਰਿਆਂ ਨੇ ਤੈਨੂੰ ਮਿਲਣ ਦੀ ਇੱਛਾ ਪ੍ਰਗਟਾਈ । ਆਪਾਂ ਮੇਰੇ ਵੀਰੇ ਦੇ ਵਿਆਹ ਵਿਚ ਜ਼ਰੂਰ ਚੱਲਾਂਗੀਆਂ ।

ਮੈਨੂੰ ਇਸ ਗੱਲ ਦੀ ਅਥਾਹ ਖੁਸ਼ੀ ਸੀ ਕਿ ਮੈਂ ਆਪਣੇ ਛੋਟੇ ਜਿਹੇ ਯਤਨ ਨਾਲ ਇੱਕ ਪਰਿਵਾਰ ਨੂੰ ਬਿਖ਼ਰਨੋਂ ਬਚਾ ਲਿਆ ਹੈ । ਜੇਕਰ ਤਰਕ ਦੇ ਸਾਰੇ ਮੁਦੱਈ ਇਸੇ ਤਰਾਂ ਯਤਨ ਜਾਰੀ ਰੱਖਣ ਤਾਂ ਸਮਾਜ ਨੂੰ ਭਰਮ ਮੁਕਤ ਕਰਨ ਦਾ ਸਾਡਾ ਸੁਪਨਾ ਅਵੱਸ਼ ਸਾਕਾਰ ਹੋਵੇਗਾ ।



# ਤਰਕ ਤੇ ਪਾਖੰਡ ਦੇ ਆਹਮੋ ਸਾਹਮਣੇ ਹੋਣ ਤੇ .....

## ਤਾਂਤਰਿਕ ਹਕੀਮ ਨੂੰ ਭਾਜੜਾਂ ਪਈਆਂ

ਗੱਲ ਇਸ ਵਾਰ ਦੀਆਂ ਸਰਦੀਆਂ ਦੇ ਦਿਨਾਂ ਦੀ ਹੈ ਜਦੋਂ ਮਲੇਰਕੋਟਲਾ ਤੋਂ ਆਏ ਅਖੌਤੀ ਤਾਂਤਰਿਕ ਹਕੀਮ ਮੁਹੰਮਦ ਸਦੀਕ ਨੇ ਸੁਨਾਮ ਵਿਖੇ ਅਗਰਸੈਨ ਮਾਰਕਿਟ ਦੀ ਗਲੀ ਨੰਬਰ 2 ਵਿਚ ਦੇਸੀ ਦਵਾਖਾਨਾ ਦੇ ਨਾਮ ਤੇ ਅੱਡਾ ਬਣਾਇਆ, ਜਿਸ ਵਲੋਂ ਤਾਂਤਰਿਕ ਵਿੱਦਿਆ ਨਾਲ ਇਲਾਜ ਕਰਨ ਹਿੱਤ ਵੱਡੇ ਵੱਡੇ ਬੈਨਰਾਂ ਅਤੇ ਇਸ਼ਤਿਹਾਰਾਂ ਰਾਹੀਂ ਇਲਾਕੇ ਭਰ ਵਿਚ ਜੋਰਾਂ ਸ਼ੋਰਾਂ ਨਾਲ ਪਚਾਰ ਕਰਨਾ ਸ਼ੁਰੂ ਕਰ ਦਿੱਤਾ ਗਿਆ ਕਿ ਉਸ ਪਾਸ ਉਤਰ ਪ੍ਰਦੇਸ਼ ਦੇ ਕਿਸੇ ਦਿਓਬੰਦ ਨਾਮ ਦੇ ਸ਼ਹਿਰ ਵਿਚੋਂ ਸਿੱਧ ਕੀਤੀ ਹੋਈ ਦਿਓਬੰਦੀ ਅੰਗੂਠੀ ਹੈ ਜਿਸ ਨੂੰ ਪਹਿਨਣ ਨਾਲ ਸੱਪ ਠੂੰਹੇਂ ਜਾਂ ਹੋਰ ਕਿਸੇ ਜ਼ਹਿਰੀਲੇ ਜੀਵ ਦੀ ਜਹਿਰ ਦਾ ਅਸਰ ਨਹੀਂ ਹੁੰਦਾ, ਜਿਸ ਨੂੰ ਵਪਾਰ ਵਿਚ ਘਾਟਾ ਪੈਂਦਾ ਹੋਵੇ ਉਸ ਨੂੰ ਮੁਨਾਫਾ ਹੋਣਾ ਸ਼ੁਰੂ ਹੋ ਜਾਂਦਾ ਹੈ, ਜਿਸ ਦੇ ਬੱਚੇ ਪੜ੍ਹਾਈ ਵਿਚ ਕਮਜ਼ੋਰ ਹੋਣ ਉਹ ਹੁਸ਼ਿਆਰ ਹੋ ਜਾਂਦੇ ਹਨ । ਅਤੇ ਰੁਕੇ ਹੋਏ ਰਿਸ਼ਤੇ ਹੋ ਜਾਂਦੇ ਹਨ। ਇਸ ਤੋਂ ਇਲਾਵਾ ਅੰਗੂਠੀ ਨੂੰ ਪਹਿਨਣ ਨਾਲ ਬਾਂਝ ਔਰਤਾਂ ਦੀ ਕੁੱਖ ਖੁੱਲ ਜਾਣ ਬਾਰੇ ਵੀਪ੍ਰਚਾਰ ਕੀਤਾ ਗਿਆ ਬਲਕਿ ਹੋਰ ਘਰੇਲੂ ਸਮੱਸਿਆਵਾਂ ਅਤੇ ਦੇਸੀ ਦਵਾਈਆਂ ਨਾਲ ਕਝ ਬੀਮਾਰੀਆਂ ਨੂੰ ਚਮਤਕਾਰੀ ਢੰਗ ਨਾਲ ਠੀਕ ਕਰਨ ਬਾਰੇ ਵੀ ਪ੍ਰਚਾਰ ਕੀਤਾ ਗਿਆ।

ਇਸ ਵਰਤਾਰੇ ਦਾ ਗੰਭੀਰ ਨੋਟਿਸ ਲੈਂਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਸੁਨਾਮ ਅਤੇ ਭਾਈ ਘਨਈਆ ਸੇਵਾ ਦਲ ਸੁਨਾਮ ਨੇ ਇਸ ਤਾਂਤਰਿਕ ਦੀਆਂ ਗੈਰ ਵਿਗਿਆਨਕ, ਗੈਰ ਕਾਨੂੰਨੀ ਕਾਰਗੁਜ਼ਾਰੀਆਂ ਨੂੰ ਠੱਲ ਪਾਉਣ ਲਈ ਦਵਾਈਆਂ ਅਤੇ ਜਾਦੂਈ ਇਲਾਜ (ਇਤਰਾਜਯੋਗ ਇਸ਼ਤਿਹਾਰਬਾਜ਼ੀ) ਐਕਟ, ਮੈਡੀਕਲ ਪ੍ਰੈਕਟੀਸ਼ਨਰਜ਼ ਐਕਟ, ਭਾਰਤੀ ਦੰਡਾਵਲੀ ਦੀਆਂ ਵੱਖਰੀਆਂ ਵੱਖਰੀਆਂ ਧਾਰਾਵਾਂ ਤਹਿਤ ਲਿਖਤੀ ਸ਼ਿਕਾਇਤ ਇੱਕ ਸ਼ਿਸ਼ਟ ਮੰਡਲ ਜਿਸ ਵਿਚ ਇਕਾਈ ਮੁਖੀ ਲਾਭ ਸਿੰਘ ਛਾਜਲਾ, ਕਾਮਰੇਡ ਸੋਹਣ ਸਿੰਘ, ਭਲਾ ਸਿੰਘ ਸੇਰੋਂ, ਐਡਵੋਕੇਟ ਬਲਦੇਵ ਧਰਮਗੜ੍ਹ, ਕ੍ਰਿਸ਼ਨ ਸਿੰਘ ਐਡਵੋਕੇਟ, ਭਾਈ ਘਨੱਈਆ ਸੇਵਾ ਦਲ ਦੇ ਭਗਵੰਤ ਸਿੰਘ, ਮੇਵਾ ਸਿੰਘ, ਇਕਾਈਲੋਂਗੋਵਾਲ ਦੇ ਸ਼ਮਿੰਦਰ ਸਿੰਘ ਅਤੇ ਮੈ ਖੁਦ ਸ਼ਾਮਲ ਸਨ, ਰਾਹੀਂ ਐਸ.ਡੀ.ਐਮ. ਸੁਨਾਮ ਸ਼੍ਰੀ ਰਵਿੰਦਰ ਸਿੰਘ ਪਾਸ ਕੀਤੀ ਜਿੰਨਾਂ ਉਕਤ ਸ਼ਿਕਾਇਤ ਤੇ ਕਾਰਵਾਈ ਕਰਦੇ ਹੋਏ ਉਸ ਤਾਂਤਰਿਕ ਹਕੀਮ ਨੂੰ ਸ਼ੋਅ ਕਾਜ ਨੋਟਿਸ ਜਾਰੀ ਕੀਤਾ ਕਿ 7 ਦਿਨਾਂ ਦੇ ਅੰਦਰ ਅੰਦਰ ਲਿਖਤੀ ਜਵਾਬ ਪੇਸ਼ ਕਰੋ ਕਿ ਕਿਉਂ ਨਾ ਆਪ ਦੇ ਖਿਲਾਫ ਉਕਤ ਦਰਜ ਕਾਨੂੰਨਾਂ ਤਹਿਤ ਬਣਦੀ ਕਾਨੂੰਨੀ ਕਾਰਵਾਈ ਕੀਤੀ ਜਾਵੇ । ਇਸ ਤੋਂ ਬਿਨਾਂ ਮੈਂ ਖੁਦ ਵੀ ਉਸ ਤਾਂਤਰਿਕ ਨੂੰ ਜਬਾਨੀ ਤੋਰ ਤੇ 5 ਲੱਖ ਦਾ ਚੈਲਿੰਜ ਕਰਨ ਦੇ ਨਾਲ ਨਾਲ 23 ਸ਼ਰਤਾਂ ਵਾਲਾ ਪਰਚਾ ਵੀ ਉਸ ਦੀ ਦੁਕਾਨ ਅੱਗੇ ਚੇਪ ਆਇਆ ਸੀ । ਮੀਡੀਏ ਰਾਹੀਂ ਉਸ ਨੂੰ ਚੈਲਿੰਜ ਕਰਕੇ 'ਦਿਓਬੰਦੀ ਅੰਗੂਠੀ ਦਾ ਚਮਕਤਾਰ ਵਿਖਾਉਣ ਦੀ ਪੇਸ਼ਕਸ਼ ਵੀ ਕੀਤੀ ਗਈ। ਇਸ ਸਭ ਦਾ ਸਿੱਟਾ ਇਹਹੋਇਆ ਕਿ ਉਹਪਖੰਡੀ ਤਰਕਸ਼ੀਲਾਂ ਦੇ ਚੈਲਿੰਜ ਅਤੇ ਅਤੇ ਐਸ.ਡੀਂਐਮ. ਸੁਨਾਮ ਦੇ ਨੋਟਿਸ ਦਾ ਸਾਹਮਣਾ ਕਰਨ ਦੀ ਬਜਾਏ ਰਾਤੋ ਰਾਤ ਆਪਣਾ ਬੋਰੀਆ ਬਿਸਤਰਾ ਗੋਲ ਕਰਕੇ ਚੁੱਪ ਚਪੀਤਾ ਕਿਸੇ ਅਣਜਾਣ ਜਗਾਹ ਤੇ ਭੱਜ ਗਿਆ ਜੋ ਅੱਜ ਤੱਕ ਵੀ ਕਿਤੇ ਨਹੀਂ ਮਿਲਿਆਅ । ਮੀਡੀਆ ਨੇ ਇਸ ਕਾਰਵਾਈ ਨੂੰ ਬਹੁਤ ਹਾਈਲਾਈਟ ਕੀਤਾ। ਤਰਕਸ਼ੀਲਾਂ ਦੇ ਇਸ ਉੱਦਮ ਦੀ ਇਲਾਕੇ ਵਿਚਕਾਫੀ ਪ੍ਰਸ਼ੰਸਾ ਹੋਈ । ਅਜਿਹੀ ਕੋਈ ਗੱਲ ਵਾਪਰਨ ਲਗਦੀ ਹੈ ਤਾਂ ਉਥੇ ਦੇ ਲੋਕ ਹੁਣ ਤਰਕਸ਼ੀਲਾਂ ਨੂੰ ਉਸ ਦੇ ਬਾਰੇ ਜਾਣਕਾਰੀ ਦੇਣ ਦੇ ਨਾਲ ਨਾਲ ਬੰਦ ਕਰਨ ਲਈ ਸਹਿਯੋਗ ਦੇਣ ਦੀ ਪੇਸ਼ਕਸ਼ ਵੀ ਕਰਨ ਲੱਗ ਪਏ ਹਨ ।

ਹਰਿੰਦਰ ਲਾਲੀ ਐਡਵੋਕੇਟ ਸੁਨਾਮ

## ਤਾਂਤਰਿਕ ਪਰਦਿਓਂ ਬਾਹਰ :

ਪਿਛਲੇ ਦਿਨੀਂ ਇਕਾਈ ਉੱਚਾ ਪਿੰਡ ਖੰਟ ਤੇ ਮੰਡੀ ਗੋਬਿੰਦਗੜ੍ਹ ਨੇ ਸਾਂਝੀ ਕਾਰਵਾਈ ਤਹਿਤ ਇੱਕ ਤਾਂਤਰਿਕ ਪਾਸੋਂ ਇੱਕ ਗਰੀਬ ਘਰ ਉੱਜੜਨੋ ਬਚਾਇਆ। ਇਸ ਘਰ ਦਾ ਲੜਕਾ ਜਮਾਂਦਰੂ ਗੂੰਗਾ ਬੋਲਾ ਸੀ । ਤਾਂਤਰਿਕ ਨੇ ਉਸ ਨੂੰ ਦਸ ਦਿਨਾਂ ਵਿਚ ਠੀਕ ਕਰਨ ਦਾ ਦਾਅਵਾ ਕਰਕੇ 7500 ਰੁਪਏ ਲੈ ਲਏ ਪਰ ਅਜਿਹਾ ਨਾ ਹੋ ਸਕਿਆ । ਪਰਿਵਾਰ ਨੇ ਤਰਕਸ਼ੀਲਾਂ ਕੋਲ ਪਹੁੰਚ ਕੀਤੀ ਅਤੇ ਦੋਹਾਂ ਇਕਾਈਆਂ ਨੇ ਕਾਰਵਾਈ ਕਰਦਿਆਂ ਉਨ੍ਹਾਂ ਦੇ ਰੁਪਏ ਵਾਪਸ ਕਰਵਾਏ । ਤਾਂਤਰਿਕ ਨੇ ਤਰਕਸ਼ੀਲਾਂ ਤੋਂ ਮਾਫੀ ਮੰਗ ਕੇ ਆਪਣਾ ਪਾਖੰਡ ਬੰਦ ਕਰਨ ਦਾ ਵਾਅਦਾ ਕੀਤਾ ।

---

ਮਿੰਨੀ ਕਹਾਣੀ

## ਸਬਕ

ਸੁਖਚੈਨ ਥਾਂਦੇਵਾਲਾ

ਮਾਸਟਰ ਬੰਤਾ ਸਿੰਘ ਸਕੂਲੋਂ ਆ ਕੇ ਸ਼ਾਮ ਨੂੰ ਆਪਣੇ ਬੱਚਿਆਂ ਨੂੰ ਪੜ੍ਹਾ ਰਿਹਾ ਸੀ। ਉਸ ਨੇ ਅਚੰਭੇ ਨਾਲ ਆਪਣੀ ਗੁੱਟ ਘੜੀ ਵੇਖ ਕੇ ਬੱਚਿਆਂ ਨੂੰ ਕਿਹਾ, "ਅੱਛਾ ਬੇਟਾ, ਇਹ ਸਬਕ ਤੁਹਾਡੇ ਯਾਦ ਹੋ ਗਿਆ ਹੈ ਤੇ ਤੁਸੀਂ ਅਗਲਾ ਸਬਕ ਯਾਦ ਕਰੋ, ਮੇਰਾ ਨਿੱਤਨੇਮ ਦਾ ਟਾਇਮ ਹੋ ਗਿਐ, ਮੈਂ ਰਹਿਰਾਸ ਦਾ ਪਾਠ ਕਰ ਲਾਂ ।" "ਡੈਡੀ, ਤੁਸੀਂ ਕੱਲ ਵੀ ਰਹਿਰਾਸ ਪੜ੍ਹੀ ਸੀ, ਤੇ ਪਰਸੋਂ ਵੀ, ਕੀ ਤੁਹਾਡੇ ਯਾਦ ਹੀ ਨਹੀਂ ਹੋਈ ?" ਬੱਚਾ ਸੰਕਾ ਨਵਿਰਤੀ ਚਾਹੁੰਦਾ ਸੀ ਪਰ ਮਾਸਟਰ ਜੀ ਨਿਰਉੱਤਰ ਸਨ ।

# ਕਾਨੂੰਨੀ ਖਰੜਾ

ਫੈਡਰੇਸ਼ਨ ਆਫ ਇੰਡੀਅਨ ਰੈਸ਼ਨੈਲਿਸਟ ਐਸੋਸੀਏਸ਼ਨ (ਫੀਰਾ) ਦੀ ਅਗਵਾਈ ਵਿੱਚ ਭਾਰਤ ਦੀਆਂ 50 ਤੋਂ ਵੱਧ ਅਗਾਂਹ ਵਧੂ ਤਰਕਸ਼ੀਲ, ਨਾਸਤਿਕ, ਵਿਗਿਆਨਕ, ਅਤੇ ਮਾਨਵ ਵਾਦੀ ਸੋਚ ਵਾਲੀਆਂ ਸੰਸਥਾਵਾਂ ਵੱਲੋਂ 18 ਅਪ੍ਰੈਲ 2005 ਨੂੰ ਸੰਸਦ ਅੱਗੇ ਧਰਨਾ ਮਾਰਨ ਉਪਰੰਤ ਧਰਮ ਤੇ ਸਿਆਸਤ, ਨਿਆਂ ਪਾਲਕਾ, ਸਿੱਖਿਆ ਸੰਸਥਾਵਾਂ ਆਦਿ ਨੂੰ ਅਲੱਗ ਕਰਨ ਲਈ ਕਾਨੂੰਨ ਬਣਾਉਣ ਹਿੱਤ ਪੇਸ਼ ਕੀਤੇ ਗਏ ਖਰੜੇ ਦਾ ਪੰਜਾਬੀ ਰੂਪ ......ਅਦਾਰਾ ।

ਭਾਰਤੀ ਸੰਵਿਧਾਨ ਮੁਤਾਬਿਕ ਭਾਰਤ ਇੱਕ ਧਰਮ ਨਿਰਪੱਖ ਰਾਜ ਹੈ ਪਰੰਤੂ ਫਿਰਕਾਪ੍ਰਸਤੀ ਅਤੇ ਫਿਰਕੂ ਰਾਜਨੀਤੀ ਸਮਾਜਿਕ ਜ਼ਿੰਦਗੀ ਦੀ ਹਰ ਯੋਜਨਾ ਨੂੰ ਖੋਰ ਰਹੀਆਂ ਹਨ ਅਤੇ ਸ਼ਾਂਤੀ, ਸੁਰੱਖਿਆ ਅਤੇ ਸੂਬਿਆਂ ਦੀ ਏਕਤਾ ਵੀ ਦਿਨੋ ਦਿਨ ਕਮਜ਼ੋਰ ਹੁੰਦੀ ਜਾ ਰਹੀ ਹੈ। ਸਾਰੇ ਧਾਰਮਿਕ ਗਰੁੱਪਾਂ ਵਿਚ ਫਿਰਕੂ ਅਤੇ ਆਤੰਕਵਾਦੀ ਸੰਗਠਨ ਪੂਰੀ ਆਜ਼ਾਦੀ ਨਾਲ ਕੰਮ ਕਰ ਰਹੇ ਹਨ। ਭਾਰਤ ਦੇ ਮੌਜੂਦਾ ਰਾਜ ਢੰਗ ਵਿਚ ਫਿਰਕੂ ਦੰਗੇ, ਝਗੜੇ ਅਤੇ ਇੱਥੋਂ ਤੱਕ ਕਿ ਵੱਡੇ ਪੱਧਰ ਤੇ ਨਸਲਕੁਸ਼ੀ ਲਗਾਤਾਰ ਚੱਲ ਰਹੀ ਹੈ। ਕੁਝ ਨਿਸ਼ਚਿਤ 'ਰਾਸ਼ਟਰੀ' ਰਾਜਨੀਤਕ ਪਾਰਟੀਆਂ ਨੇ ਆਮ ਲੋਕਾਈ ਦੀਆਂ ਭਾਵਨਾਵਾਂ ਅਤੇ ਧਾਰਮਿਕ ਪ੍ਰਤਿਭਾਵਾਂ ਦਾ ਸੋਸ਼ਣ ਕਰਨ ਲਈ ਸੰਪਰਦਾਇਕ ਅਤੇ ਫਿਰਕੂ ਨਾਅਰੇ ਅਤੇ ਮੰਗਾਂ ਉਠਾ ਲਈਆਂ ਹਨ। ਇਹ ਧਰਮ ਨਿਰਪੱਖਤਾ ਦੀ ਹਰ ਭਾਵਨਾ ਦੇ ਉਲਟ ਭਾਵਨਾ ਵਾਲਾ ਹੈ । ਇਸ ਲਈ (1) ਭਾਰਤੀ ਰਾਜਨੀਤੀ (2) ਸਰਕਾਰੀ ਪ੍ਰਣਾਲੀ (3) ਸਿੱਖਿਆ ਪ੍ਰਣਾਲੀ ਅਤੇ (4) ਨਿਆਂ ਪਾਲਿਕਾ ਨੂੰ ਧਰਮ ਨਿਰਪੱਖ ਬਨਾਉਣ ਲਈ ਬੜੇ ਸਖ਼ਤ ਮਾਪ ਦੰਡਾਂ ਦੀ ਲੋੜ ਹੈ ।

ਇਸ ਕਾਨੂੰਨ ਦੇ ਮੁਤਾਬਿਕ ਧਾਰਮਿਕ ਹਮਾਇਤ, ਧਾਰਮਿਕ ਨਾਅਰਿਆਂ, ਪ੍ਰੋਗਰਾਮਾਂ ਆਦਿ ਰਾਹੀਂ ਲੋਕਾਂ ਨੂੰ ਫਿਰਕਿਆਂ, ਮੂਲਵਾਦ, ਸੰਪਰਦਾਇਕ ਅਤੇ ਅੱਤਵਾਦੀ ਰੁਚੀਆਂ ਵੱਲ ਪ੍ਰੇਰਣ ਵਾਲੀ, ਧਾਰਮਿਕ ਚਿੰਨ੍ਹ, ਰੀਤਾਂ-ਰਸਮਾਂ, ਪੁਜਾਰੀਆਂ, ਧਾਰਮਿਕ ਨਾਅਰਿਆਂ, ਅਤੇ ਪ੍ਰੋਗਰਾਮਾਂ ਨੂੰ ਵਰਤਣ ਵਾਲੀ ਕਿਸੇ ਵੀ ਸਿਆਸੀ ਪਾਰਟੀ ਨੂੰ ਮਾਨਤਾ ਨਹੀਂ ਦਿੱਤੀ ਜਾਵੇਗੀ ਅਤੇ ਉਸ ਵੱਲੋਂ ਕਿਸੇ ਵੀ ਪੱਧਰ ਦੀ ਚੋਣ ਵਿਚ ਹਿੱਸਾ ਨਹੀਂ ਲਿਆ ਜਾ ਸਕੇਗਾ। ਚੋਣ ਕਮਿਸ਼ਨ ਪਾਸ ਸਿਰਫ ਉਨ੍ਹਾਂ ਹੀ ਸਿਆਸੀ ਪਾਰਟੀਆਂ ਦੀ ਰਜਿਸਟਰੇਸ਼ਨ ਹੋ ਸਕੇਗੀ ਜਿਹਨਾਂ ਨੇ ਆਪਣੇ ਆਪ ਨੂੰ ਧਰਮ ਤੋਂ ਵੱਖਰਾ ਕੀਤਾ ਹੋਇਆ ਹੋਵੇਗਾ। ਸਰਕਾਰ ਦੇ ਕੇਂਦਰੀ, ਸੂਬਾਈ, ਜ਼ਿਲ੍ਹਾ, ਬਲਾਕ ਅਤੇ ਪਿੰਡ ਪੱਧਰ ਦੇ ਕਿਸੇ ਵੀ ਮਹਿਕਮੇ, ਬੋਰਡ, ਕਮਿਸ਼ਨ, ਸਥਾਪਤ ਸੰਸਥਾ ਜਾਂ ਅਪਣਾਈ ਗਈ ਸੰਸਥਾ ਦਾ ਕਿਸੇ ਵੀ ਧਰਮ ਜਾਂ ਧਾਰਮਿਕ ਮਸਲੇ ਨਾਲ ਕੋਈ ਸਬੰਧ ਨਹੀਂ ਹੋਵੇਗਾ। ਮੰਤਰੀ, ਐਮ.ਪੀ., ਐਮ.ਐਲ.ਏ. ਜਾਂ ਪਿੰਡ ਪੱਧਰ ਤੱਕ ਦੇ ਚੁਣੇ ਹੋਏ ਕਿਸੇ ਵੀ ਵਿਅਕਤੀ ਵੱਲੋਂ ਫਿਰਕੂ ਧਾਰਮਿਕ ਭਾਵਨਾ ਵਾਲੇ ਵਿਚਾਰ ਨਹੀਂ ਪ੍ਰਗਟਾਏ ਜਾਣਗੇ ਅਤੇ ਨਾ ਹੀ ਉਸ ਵੱਲੋਂ ਆਪਣੀ ਦਫਤਰੀ ਹੈਸੀਅਤ ਵਿਚ ਕਿਸੇ ਧਾਰਮਿਕ ਸਮਾਗਮ ਵਿਚ ਹਿੱਸਾ ਲਿਆ ਜਾ ਸਕੇਗਾ। ਇਸ ਕਾਨੂੰਨ ਮੁਤਾਬਿਕ ਭਾਰਤ ਦੇ ਰਾਸ਼ਟਰਪਤੀ, ਉਪ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਵੱਲੋਂ ਆਪਣੇ ਆਪ ਨੂੰ ਧਾਰਮਿਕ ਸਮਾਗਮਾਂ, ਧਾਰਮਿਕ ਰੀਤੀ ਰਿਵਾਜਾਂ ਜਾਂ ਕਿਸੇ ਵੀ ਪ੍ਰਕਾਰ ਦੇ ਧਾਰਮਿਕ ਦੇਵੀ ਦੇਵਤਿਆਂ ਨਾਲ ਸਬੰਧਤ ਤਿਉਹਾਰਾਂ ਤੋਂ ਦੂਰ ਰੱਖ ਕੇ ਭਾਰਤੀ ਨਾਗਰਿਕਾਂ ਲਈ ਧਰਮ ਨਿਰਪੱਖਤਾ ਦਾ ਨਮੂਨਾ ਪੇਸ਼ ਕੀਤਾ ਜਾਇਆ ਕਰੇਗਾ। ਇਸ ਮੁਤਾਬਿਕ ਧਰਮ ਨਿਰਪੱਖ ਤੋਂ ਭਾਵ ਧਰਮ ਵਿਰੋਧੀ ਨਹੀਂ ਸਗੋਂ ਧਰਮ ਰਹਿਤ ਜਾਂ ਧਰਮ ਤੋਂ ਬਗੈਰ ਹੋਣਾ ਹੁੰਦਾ ਹੈ ।

ਸਿੱਖਿਆ ਪ੍ਰਣਾਲੀ ਤੋਂ ਧਰਮ ਨੂੰ ਵੱਖਰਾ ਕਰਨ ਲਈ ਇਸ ਕਾਨੂੰਨੀ ਖਰੜੇ ਵਿਚ ਇਹ ਵਿਵਸਥਾ ਕੀਤੀ ਗਈ ਹੈ ਕਿ 19 ਸਾਲ ਤੱਕ ਦੀ ਉਮਰ ਦੇ ਵਿਦਿਆਰਥੀਆਂ ਨੂੰ ਭਾਰਤੀ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਜਾਂ ਕਿਸੇ ਵੀ ਨਿੱਜੀ ਜਾਂ ਸਰਕਾਰੀ ਸਿੱਖਿਆ ਸੰਸਥਾ ਵਿਚ ਧਾਰਮਿਕ ਸਿੱਖਿਆ ਦੇਣ, ਵਿਸ਼ੇਸ਼ ਧਾਰਮਿਕ ਚਿੰਨ੍ਹਾਂ (ਲਿਬਾਸ, ਵਰਤਾਓ, ਸਰਗਰਮੀ, ਮੀਟਿੰਗਾਂ ਵਗੈਰਾ) ਨੂੰ ਵਰਤਣ, ਧਾਰਮਿਕ, ਫਿਰਕੂ, ਮੂਲਵਾਦੀ ਜਾਂ ਅਤਿਵਾਦੀ ਸੰਸਥਾਵਾਂ ਦੇ ਸੰਗਠਨ ਕਰਨ ਜਾਂ ਚਲਾਉਣ 'ਤੇ ਪਾਬੰਦੀ ਲਗਾਈ ਜਾਵੇਗੀ ਅਤੇ ਅਜਿਹੀ ਪਹਿਚਾਣ ਰੱਖਣ ਵਾਲੀਆਂ ਸੰਸਥਾਵਾਂ ਲਈ ਬਾਹਰਲੇ ਦੇਸ਼ਾਂ ਅਤੇ ਭਾਰਤ ਵਿੱਚੋਂ ਆਏ ਧਨ ਉਪਰ ਨਿਗਰਾਨੀ ਰੱਖੀ ਜਾਵੇਗੀ। ਧਰਮ ਨਿਰਪੱਖਤਾ ਦੇ ਉਦੇਸ਼ਾਂ ਨੂੰ ਉਚੇਰਾ ਚੁੱਕਣ ਲਈ ਹੋਰ ਸਾਹਿਤ ਦੀ ਪ੍ਰਕਾਸ਼ਨਾ ਕਰਾਉਣੀ ਸਰਕਾਰ ਦੀ ਜ਼ਿੰਮੇਵਾਰੀ ਹੋਵੇਗੀ। ਇਸ ਕਾਨੂੰਨੀ ਖਰੜੇ ਮੁਤਾਬਿਕ ਜਿੱਥੇ ਧਰਮ ਨਿਰਪੱਖਤਾ ਦੇ ਵਧਰੇ ਪ੍ਰਚਾਰ ਲਈ ਸੰਚਾਰ ਮਾਧਿਅਮਾਂ (ਮੀਡੀਏ) ਦੀ ਸੁਚੇਤ ਰੂਪ ਵਿਚ ਵਰਤੋਂ ਕੀਤੀ ਜਾਵੇਗੀ, ਉੱਥੇ ਮੀਡੀਆ ਵਲੋਂ ਫਿਰਕੂ ਜਾਂ ਆਤੰਕਵਾਦੀ ਸਮਰਥਨ ਜਾਂ ਉਕਸਾਊਪੁਣੇ ਤੋਂ ਪ੍ਰਹੇਜ਼ ਕਰਾਉਣ ਲਈ ਸਖਤ ਕਿਸਮ ਦੇ ਰੋਕੂ-ਮਾਪਦੰਡ ਅਪਣਾਏ ਜਾਣਗੇ । ਹਿੰਸਾ, ਨਫਰਤ ਅਤੇ ਕੱਟੜਤਾ ਨੂੰ ਉਕਸਾਉਣ ਵਾਲੀਆਂ ਸਮੁੱਚੀਆਂ ਮੂਲਵਾਦੀ, ਸੰਪਰਦਾਇਕ, ਅੱਤਵਾਦੀ, ਆਤੰਕਵਾਦੀ ਸੰਸਥਾਵਾਂ ਨੂੰ ਚੈੱਕ ਕੀਤਾ ਜਾਵੇਗਾ ਜਾਂ ਉਨ੍ਹਾਂ ਉਪਰ ਪਾਬੰਦੀ ਲਾਈ ਜਾਵੇਗੀ।

ਇਸ ਕਾਨੂੰਨੀ ਖਰੜੇ ਮੁਤਾਬਿਕ ਭਾਰਤੀ ਨਿਆਂ

ਬਾਕੀ ਸਫਾ 50 ਤੇ....





# ਕੈਂਸਰ

ਦਲਵਿੰਦਰ ਕੌਰ ਰੂੜੀਵਾਲਾ

ਕੈਂਸਰ ਇੱਕ ਬਹੁਤ ਹੀ ਖਤਰਨਾਕ ਬੀਮਾਰੀ ਹੈ । ਇਹ ਅੱਜ ਦੇ ਦੌਰ ਵਿੱਚ ਮਨੁੱਖ ਦੀਆਂ ਪ੍ਰਮੁੱਖ ਜਾਨ ਲੇਵਾ ਬਿਮਾਰੀਆਂ ਵਿਚੋਂ ਇੱਕ ਹੈ । ਕਈ ਵਾਰ ਕੈਂਸਰ ਦਾਂ ਪਤਾ ਲੱਗਣ ਤੇ ਕਈ ਇਨਸਾਨ ਡਾਕਟਰੀ ਇਲਾਜ ਦੀ ਬਜਾਏ ਫਜ਼ੂਲ ਦੇ ਵਹਿਮਾਂ ਭਰਮਾਂ ਵਿਚ ਪੈ ਜਾਂਦੇ ਹਨ। ਕੈਂਸਰ ਦਾ ਇਲਾਜ ਸਿਰਫ ਵਿਗਿਆਨਕ ਤਰੀਕੇ ਨਾਲ ਹੀ ਹੋ ਸਕਦਾ ਹੈ ਨਾ ਕਿ ਸਾਧੂ ਸੰਤਾਂ ਦੀਆਂ ਸੁਆਹ ਦੀਆਂ ਪੁੜੀਆਂ ਨਾਲ । ਜੇਕਰ ਇਨਸਾਨ, ਕੈਂਸਰ ਦਾ ਪਤਾ ਲੱਗਣ 'ਤੇ ਸਮੇਂ ਸਿਰ ਡਾਕਟਰੀ ਇਲਾਜ ਕਰਵਾਏ ਤਾਂ ਕੈਂਸਰ ਤੋਂ ਬਚਿਆ ਜਾ ਸਕਦਾ ਹੈ ।

**ਕੈਂਸਰ ਕੀ ਹੈ ?** ਕੈਂਸਰ ਇੱਕ ਬੇਤਰਤੀਬੇ ਸੈੱਲਾਂ ਦਾ ਇਕੱਠ ਹੈ, ਜਿਸ ਵਿੱਚ ਸੈੱਲਾਂ ਦੇ ਵਾਧੇ ਦਾ ਕੰਟਰੋਲ ਖਤਮ ਹੋ ਜਾਂਦਾ ਹੈ ਅਤੇ ਇਹ ਵਾਧਾ ਬੇਕਾਬੂ ਹੋ ਜਾਂਦਾ ਹੈ । ਇਹ ਸੈੱਲ ਮਾਸ ਦਾ ਗੁੱਛਾ ਬਣਾ ਲੈਂਦੇ ਹਨ ਜਿਸਨੂੰ ਟਿਊਮਰ ਕਿਹਾ ਜਾਂਦਾ ਹੈ। ਇਹ ਟਿਊਮਰ ਨਾਲ ਲਗਦੀਆਂ ਮਾਸਪੇਸ਼ੀਆਂ ਵਿਚ ਫੈਲ ਜਾਂਦਾ ਹੈ ਅਤੇ ਇਸ ਤੋਂ ਅੱਗੇ ਨਵੀਆਂ ਥਾਵਾਂ ਉੱਪਰ ਵੀ ਪਹੁੰਚ ਜਾਂਦਾ ਹੈ। ਇਹ ਜ਼ਰੂਰੀ ਨਹੀਂ ਹੈ ਕਿ ਹਰ ਕੈਂਸਰ ਵਿਚ ਟਿਊਮਰ ਬਣੇ। ਖ਼ੂਨ ਦੇ ਚਿੱਟੇ ਕਣਾਂ (W.B.C.) ਵਿਚ ਟਿਊਮਰ ਨਹੀਂ ਬਣਦਾ ।

**ਕੈਂਸਰ ਕਦੋਂ ਅਤੇ ਕਿੱਥੇ ਪੈਦਾ ਹੁੰਦਾ ਹੈ ?** ਕੈਂਸਰ ਆਮ ਕਰਕੇ 40 ਤੋਂ 60 ਸਾਲ ਦੀ ਉਮਰ ਦੇ ਲੋਕਾਂ ਵਿਚ ਜ਼ਿਆਦਾ ਹੁੰਦਾ ਹੈ, ਕੁਝ ਕਾਰਨਾਂ ਕਰਕੇ ਇਹ ਛੋਟੀ ਉਮਰ ਵਿੱਚ ਵੀ ਹੋ ਸਕਦਾ ਹੈ। ਕੈਂਸਰ ਸਰੀਰ ਦੇ ਇੱਕ ਸੈੱਲ ਤੋਂ ਸ਼ੁਰੂ ਹੁੰਦਾ ਹੈ ਜਿਸ ਦੇ ਵਾਧੇ ਦਾ ਕੰਟਰੋਲ ਕਰਨ ਵਾਲੇ ਜੀਨ ਵਿਚ ਬਦਲਾਵ ਆ ਜਾਂਦਾ ਹੈ ਅਤੇ ਇਹ ਸੈੱਲ ਟੁੱਟ ਕੇ ਆਪਣੇ ਤਰ੍ਹਾਂ ਦੇ ਕਈ ਸੈੱਲ ਬਣਾ ਲੈਂਦਾ ਹੈ ਜੋ ਬੇਕਾਬੂ ਹੋ ਕੇ ਵਧਦੇ ਰਹਿੰਦੇ ਹਨ ਅਤੇ ਇਹ ਕੈਂਸਰ ਦਾ ਟਿਊਮਰ ਬਣਾ ਲੈਂਦੇ ਹਨ । ਕੈਂਸਰ ਸੈੱਲ ਸਮੇਂ ਸਮੇਂ ਸਰੀਰ ਦੇ ਬਚਾਓ ਤੰਤਰ (Immune System) ਦੁਆਰਾ ਨਸ਼ਟ ਹੋ ਜਾਂਦੇ ਹਨ। ਕੈਂਸਰ ਇਕੱਲੇ ਮਨੁੱਖਾਂ ਵਿਚ ਹੀ ਨਹੀਂ ਸਗੋਂ ਕੁੱਤਿਆਂ ਅਤੇ ਬਿੱਲੀਆਂ ਨੂੰ ਵੀ ਹੁੰਦਾ ਹੈ । ਇੱਥੋਂ ਤੱਕ ਕਿ ਪੌਦਿਆਂ ਨੂੰ ਵੀ ਕੈਂਸਰ ਹੋ ਜਾਂਦਾ ਹੈ ।

ਕੈਂਸਰ ਆਮ ਕਰਕੇ ਉਹਨਾਂ ਮਾਸਪੇਸ਼ੀਆਂ ਵਿਚ ਹੁੰਦਾ ਹੈ ਜੋ ਬਦਲ ਕੇ ਨਵੀਆਂ ਆਉਂਦੀਆਂ ਰਹਿੰਦੀਆਂ ਹਨ । ਜਿਵੇਂ ਚਮੜੀ, ਭੋਜਨ ਨਾਲੀ, ਪੇਟ, ਫੇਫੜੇ, ਦਿਮਾਗ ਅਤੇ ਜਿਗਰ । ਇਹਨਾਂ ਦੇ ਬਦਲਦੇ ਰਹਿਣ ਕਰਕੇ ਇਹਨਾਂ ਦੇ ਸੈੱਲਾਂ ਵਿਚਲੇ ਜੀਨ ਵਿਚ ਬਦਲਾਅ ਆ ਜਾਂਦਾ ਹੈ ਜੋ ਕੈਂਸਰ ਨੂੰ ਜਨਮ ਦਿੰਦਾ ਹੈ ।

ਕੈਂਸਰ ਦੇ ਟਿਊਮਰ ਆਮ ਕਰਕੇ ਦੋ ਤਰ੍ਹਾਂ ਦੇ ਹੁੰਦੇ ਹਨ। ਇੱਕ ਟਿਊਮਰ ਉਹ ਹੁੰਦੇ ਹਨ ਜੋ ਇੱਕ ਗੋਲ ਗੁੱਛੇ ਦੇ ਰੂਪ ਵਿਚ ਵੱਡੇ ਆਕਾਰ ਦੇ ਹੁੰਦੇ ਹਨ। ਇਹ ਖਤਰਨਾਕ ਨਹੀਂ ਹੁੰਦੇ ਅਤੇ ਸਰਜਰੀ ਨਾਲ ਕੱਢੇ ਜਾ ਸਕਦੇ ਹਨ। ਪਰ ਜੇ ਇਹ ਟਿਊਮਰ ਦਿਮਾਗ ਵਿੱਚ ਬਣ ਜਾਵੇ ਤਾਂ ਖਤਰਨਾਕ ਵੀ ਹੋ ਸਕਦੇ ਹਨ। ਦੂਸਰੀ ਤਰ੍ਹਾਂ ਦੇ ਟਿਊਮਰ ਉਹ ਹੁੰਦੇ ਹਨ ਜੋ ਬੇਤਰਤੀਬੇ ਅਤੇ ਹਰ ਦਿਸ਼ਾ ਵਿਚ ਫੈਲੇ ਹੁੰਦੇ ਹਨ। ਇਹ ਖਤਰਨਾਕ ਹੁੰਦੇ ਹਨ। ਇਹ ਬਹੁਤ ਜਲਦੀ ਵਧਦੇ ਹਨ ਅਤੇ ਖ਼ੂਨ ਅਤੇ ਮਾਸਪੇਸ਼ੀਆਂ ਦੇ ਰਾਹੀਂ ਸਾਰੇ ਸਰੀਰ ਵਿਚ ਫੈਲ ਜਾਂਦੇ ਹਨ ਅਤੇ ਕਈ ਟਿਊਮਰ ਬਣਾ ਦਿੰਦੇ ਹਨ। ਜਦੋਂ ਇਹ ਟਿਊਮਰ ਪੂਰੇ ਸਰੀਰ ਵਿਚ ਫੈਲ ਜਾਂਦੇ ਹਨ ਤਾਂ ਮਰੀਜ਼ ਦੀ ਮੌਤ ਹੋ ਜਾਂਦੀ ਹੈ ।

**ਕੈਂਸਰ ਦੇ ਸੰਭਵ ਲੱਛਣ :** ਜੇਕਰ ਕੈਂਸਰ ਦਾ ਸ਼ੁਰੂਆਤੀ ਪੜਾਅ ਵਿਚ ਪਤਾ ਲੱਗ ਜਾਵੇ ਤਾਂ ਇਸ ਦਾ ਇਲਾਜ ਕੀਤਾ ਜਾ ਸਕਦਾ ਹੈ । ਅਗਰ ਕਿਸੇ ਵਿਚ ਹੇਠ ਲਿਖੇ ਲੱਛਣ ਨਜ਼ਰ ਆਉਂਦੇ ਹਨ ਤਾਂ ਉਸ ਨੂੰ ਡਾਕਟਰ ਕੋਲ ਜਾਣਾ ਚਾਹੀਦਾ ਹੈ :

1 ਕਿਸੇ ਜ਼ਖਮ ਦਾ ਸਹੀ ਸਮੇਂ ਤੱਕ ਠੀਕ ਨਾ ਹੋਣਾ ।
2 ਸਰੀਰ ਦੀਆਂ ਖੁੱਲ੍ਹੀਆਂ ਥਾਵਾਂ ਜਿਵੇਂ ਨਾਸਾਂ, ਪਿਸ਼ਾਬ ਦੇ ਰਸਤੇ ਅਤੇ ਮੂੰਹ ਆਦਿ ਵਿਚੋਂ ਖ਼ੂਨ ਵਗਣਾ ।
3 ਕਿਸੇ ਜਗ੍ਹਾ ਤੇ ਮਾਸਪੇਸ਼ੀ ਦਾ ਵੱਡਾ ਤੇ ਸਖਤ ਹੋਣਾ।
4 ਖਾਣਾ ਅੰਦਰ ਲੰਘਾਉਣ ਵਿਚ ਮੁਸ਼ਕਲ ਆਉਣੀ ।
5 ਕਿਸੇ ਤਿਣ (Mole) ਦਾ ਰੰਗ ਹੌਲੀ ਹੌਲੀ ਬਦਲਣਾ।
6 ਗਲੇ ਵਿਚ ਸੋਜ਼ ਹੋਣੀ ਅਤੇ ਗਲੇ ਦਾ ਖਰਾਬ ਰਹਿਣਾ, ਜਲਦੀ ਠੀਕ ਨਾ ਹੋਣਾ ।
7 ਜ਼ਿਆਦਾ ਖੰਘ ਆਉਣੀ ।
8 ਸਰੀਰ ਦਾ ਭਾਰ ਘਟਣਾ ਅਤੇ ਥੋੜ੍ਹਾ-ਥੋੜ੍ਹਾ ਬੁਖਾਰ ਰਹਿਣਾ।

ਉਪਰ ਦਿੱਤੇ ਲੱਛਣ ਕੈਂਸਰ ਦੇ ਸੰਭਵ ਲੱਛਣ ਹਨ। ਇਹ ਕੈਂਸਰ ਦੇ ਹੋ ਵੀ ਸਕਦੇ ਹਨ ਅਤੇ ਨਹੀਂ ਵੀ । ਇਸ ਲਈ ਬਹੁਤਾ ਪਰੇਸ਼ਾਨ ਹੋਣ ਦੀ ਲੋੜ ਨਹੀਂ ਪਰ ਡਾਕਟਰੀ ਚੈਕਅੱਪ ਜ਼ਰੂਰ ਕਰਾਉਂਦੇ ਰਹਿਣਾ ਚਾਹੀਦਾ ਹੈ ।

**ਕੈਂਸਰ ਦਾ ਇਲਾਜ :** ਕੈਂਸਰ ਪੀੜ੍ਹੀ ਦਰ ਪੀੜ੍ਹੀ ਚੱਲਣ ਵਾਲੀ ਬਿਮਾਰੀ ਨਹੀਂ ਹੈ । ਇਸ ਦਾ ਇਲਾਜ ਕਿਸੇ ਜਾਦੂ ਟੂਣੇ,

ਬਾਕੀ ਸਫਾ 50 ਤੇ....

# ਖ਼ਬਰ ਹੈ ਕਿ......

### ਇੰਦਰ ਦੇਵਤਾ ਨੂੰ ਨਿਹਾਲ ਕਰਨ ਲਈ 100 ਔਰਤਾਂ ਨਗਨ ਹੋ ਕੇ ਨੱਚੀਆਂ :

ਕਾਠਮੰਡੂ : ਨੇਪਾਲ ਦੇ ਇੱਕ ਦੁਰਾਡੇ ਪਹਾੜੀ ਇਲਾਕੇ ਵਿੱਚ 100 ਔਰਤਾਂ ਨੇ ਇਸ ਆਸ ਨਾਲ ਨੰਗੀਆਂ ਹੋ ਕੇ ਨਾਚ ਕੀਤਾ ਕਿ ਨਾਚ ਦੇਖ ਕੇ ਇੰਦਰ ਦੇਵਤਾ ਨਿਹਾਲ ਹੋ ਜਾਣਗੇ ਤੇ ਭਾਰੀ ਵਰਖਾ ਕਰ ਦੇਣਗੇ ।

ਕਾਠਮੰਡੂ ਪੋਸਟ ਅਖ਼ਬਾਰ ਵਿੱਚ ਛਪੀ ਇੱਕ ਖ਼ਬਰ ਅਨੁਸਾਰ ਕਾਠਮੰਡੂ ਤੋਂ 280 ਕਿਲੋਮੀਟਰ ਦੂਰ ਪੱਛਮ ਵਿੱਚ ਬੀਤੇ ਹਫਤੇ ਇਹ ਔਰਤਾਂ ਇੱਕ ਸਥਾਨਕ ਸਕੂਲ ਵਿਚ ਇਕੱਠੀਆਂ ਹੋਈਆਂ ਅਤੇ ਆਪਣੇ ਚਿਹਰਿਆਂ 'ਤੇ ਕੋਈ ਕਾਲੇ ਰੰਗ ਦੀ ਚੀਜ਼ ਮਲ ਲਈ, ਜੋ ਪਾਊਡਰ ਵਰਗੀ ਸੀ । ਇਸ ਤੋਂ ਬਾਅਦ ਇਹ ਔਰਤਾਂ ਨਗਨ ਹੋ ਗਈਆਂ ਅਤੇ ਡਾਂਸ ਸ਼ੁਰੂ ਕਰ ਦਿੱਤਾ । ਅਖ਼ਬਾਰ ਨੇ ਇੱਕ ਸਥਾਨਕ ਅਧਿਆਪਕ ਦੇ ਹਵਾਲੇ ਨਾਲ ਖ਼ਬਰ ਦਿੱਤੀ ਹੈ ਕਿ ਇਸ ਇਲਾਕੇ ਦੇ ਲੋਕ ਇਹ ਮੰਨਦੇ ਹਨ ਕਿ ਔਰਤਾਂ ਜੇ ਨਗਨ ਹੋ ਕੇ ਨੱਚਣ ਤਾਂ ਦੇਵਤੇ ਖੁਸ਼ ਹੋ ਜਾਂਦੇ ਹਨ ਤੇ ਵਰਖਾ ਹੋਣ ਲੱਗਦੀ ਹੈ ।

(ਜੱਗਬਾਣੀ )

### ਮੰਦਰ 'ਚੋਂ ਕਾਲੀ ਮਾਂ ਦੀ ਸੋਨੇ ਦੀ ਜੀਭ ਚੋਰੀ

ਮਲੇਰਕੋਟਲਾ : ਸ਼ਹਿਰ ਦੇ ਪ੍ਰਾਚੀਨ ਕਾਲੀ ਮਾਤਾ ਮੰਦਰ ਵਿੱਚ ਮਾਤਾ ਦੀ ਸੋਨੇ ਦੀ ਜੀਭ ਚੋਰੀ ਹੋਣ ਦਾ ਸਮਾਚਾਰ ਪ੍ਰਾਪਤ ਹੋਇਆ ਹੈ । ਇਸ ਘਟਨਾ ਨੂੰ ਲੈ ਕੇ ਦੋ ਪ੍ਰਬੰਧਕ ਕਮੇਟੀਆਂ ਵਿਚ ਟਕਰਾਓ ਪੈਦਾ ਹੋ ਗਿਆ ਹੈ । ਇੱਕ ਗੁੱਟ ਨੇ ਮੰਦਰ ਦੇ ਬਾਹਰ ਖੜ੍ਹ ਕੇ ਨਾਅਰੇਬਾਜ਼ੀ ਕੀਤੀ। ਇਸ ਦੌਰਾਨ ਪ੍ਰਦਰਸ਼ਨਕਾਰੀਆਂ ਨੂੰ ਖਿੰਡਾਉਣ ਲਈ ਪੁਲਿਸ ਨੂੰ ਲਾਠੀਚਾਰਜ ਵੀ ਕਰਨਾ ਪਿਆ। ਇਸ ਤੋਂ ਬਾਅਦ ਪੁਲਿਸ ਨੇ ਸਥਿਤੀ ਨੂੰ ਦੇਖਦਿਆਂ ਮੰਦਰ ਨੂੰ ਤਾਲਾ ਲਗਾ ਦਿੱਤਾ। ਪਿਛਲੇ ਇੱਕ ਮਹੀਨੇ ਵਿੱਚ ਇਹ ਚੋਰੀ ਦੀ ਤੀਜੀ ਘਟਨਾ ਹੈ। ਪੁਲਿਸ ਦੀ ਮੌਜੂਦਗੀ ਵਿਚ ਦੋਨਾਂ ਪ੍ਰਬੰਧਕ ਕਮੇਟੀਆਂ ਦੇ ਅਹੁਦੇਦਾਰ ਇੱਕ ਦੂਜੇ ਨਾਲ ਉਲਝਦੇ ਰਹੇ । ਨਵੀਂ ਕਮੇਟੀ ਦੇ ਅਧਿਕਾਰੀ ਨੇ ਇਲਜ਼ਾਮ ਲਗਾਇਆ ਕਿ ਪੁਰਾਣੀ ਕਮੇਟੀ ਨੇ ਪਿਛਲੇ 14 ਸਾਲਾਂ ਦਾ ਹਿਸਾਬ ਕਿਤਾਬ ਨਹੀਂ ਦਿੱਤਾ । ਫਿਲਹਾਲ ਮਾਮਲਾ ਪੁਲਿਸ ਨੇ ਠੰਡਾ ਕਰਵਾ ਦਿੱਤਾ ਹੈ, ਪਰੰਤੂ ਸ਼ਹਿਰ ਵਿਚ ਤਣਾਓ ਬਰਕਰਾਰ ਹੈ ।

(ਅਮਰ ਉਜਾਲਾ)

### 13 ਕੁੜੀਆਂ ਨਾਲ ਬਲਾਤਕਾਰ ਕਰਨ ਵਾਲੇ ਧਰਮ ਗੁਰੂ ਨੂੰ ਦੋਹਰੀ ਉਮਰ ਕੈਦ :

ਨਵੀਂ ਦਿੱਲੀ : ਤਾਮਿਲਨਾਡੂ ਦੇ ਇੱਕ ਸਵਾਮੀ ਪ੍ਰੇਮਾ ਨੰਦ ਨੂੰ 13 ਕੁੜੀਆਂ ਨਾਲ ਬਲਾਤਕਾਰ ਦੇ ਮਾਮਲੇ ਵਿਚ ਸੁਪਰੀਮ ਕੋਰਟ ਨੇ ਦੋਹਰੀ ਉਮਰ ਕੈਦ ਦੀ ਸਜ਼ਾ ਸੁਣਾਈ ਹੈ । ਪ੍ਰੇਮਾ ਨੰਦ ਉਤੇ 1994 ਵਿਚ ਇੱਕ ਸਾਧੂ ਦੀ ਹੱਤਿਆ ਕਰਨ ਦਾ ਵੀ ਦੋਸ਼ ਹੈ । ਇਸ ਤੋਂ ਪਹਿਲਾਂ ਮਦਰਾਸ ਹਾਈਕੋਰਟ ਨੇ ਤਿਰੂਚਿੱਲਾਪਲੀ ਦੇ ਪ੍ਰੇਮਾਨੰਦ ਨੂੰ ਦੋਹਰੀ ਉਮਰ ਕੈਦ ਦੀ ਸ਼ਜਾ ਸੁਣਾਈ ਸੀ । ਦੋਸ਼ੀ ਨੇ ਇਸ ਫੈਸਲੇ ਵਿਰੁੱਧ ਸੁਪਰੀਮ ਕੋਰਟ ਵਿੱਚ ਅਪੀਲ ਕੀਤੀ ਸੀ। ਸੁਪਰੀਮ ਕੋਰਟ ਨੇ ਕਿਹਾ ਕਿ ਅਪਰਾਧ ਕਾਫੀ ਵਹਿਸ਼ੀਆਨਾ ਹੈ । ਉਸ ਦੇ ਇਸ ਅਪਰਾਧ ਨਾਲ ਨਾ ਸਿਰਫ ਪੀੜਤ ਪ੍ਰਭਾਵਿਤ ਹੋਏ ਹਨ ਸਗੋਂ ਸਮਾਜ ਉਤੇ ਵੀ ਬਹੁਤ ਮਾੜਾ ਅਸਰ ਪਿਆ ਹੈ । ਜੱਜਾਂ ਨੇ ਕਿਹਾ ਕਿ ਪ੍ਰੇਮਾਨੰਦ ਦੀ ਸਜ਼ਾ ਵਿੱਚ ਕਿਸੇ ਤਰਾਂ ਦੀ ਕੋਈ ਕਮੀ ਨਹੀਂ ਕੀਤੀ ਜਾਣੀ ਚਾਹੀਦੀ । ਵਰਨਣਯੋਗ ਹੈ ਕਿ ਪ੍ਰੇਮਾਨੰਦ ਨੇ ਤਿਰੂਚਿੱਲਾਪਲੀ ਵਿਚ ਇੱਕ ਆਸ਼ਰਮ ਬਣਾਇਆ ਸੀ ਜਿਸ ਵਿੱਚ ਕਈ ਵਿਦੇਸ਼ੀ ਸ਼ਹਿਰੀਆਂ ਸਮੇਤ ਕਈ ਔਰਤਾਂ ਰਹਿ ਰਹੀਆਂ ਸਨ। 1994 ਦੌਰਾਨ ਉਸ ਨੇ ਆਸ਼ਰਮ ਵਿੱਚ ਰਹਿਣ ਵਾਲੀਆਂ 13 ਕੁੜੀਆਂ ਨਾਲ ਬਲਾਤਕਾਰ ਕੀਤਾ। ਜਦੋਂ ਉਸ ਦੇ ਇਸ ਕਾਰੇ ਦਾ ਮਾਮਲਾ ਆਸ਼ਰਮ ਦੇ ਇੱਕ ਹੋਰ ਸਾਧੂ ਨੇ ਉਠਾਇਆ ਤਾਂ ਪ੍ਰੇਮਾਨੰਦ ਨੇ ਉਸ ਨੂੰ ਕਤਲ ਕਰਵਾ ਦਿੱਤਾ ।

(ਜੱਗਬਾਣੀ )

### ਡਾਕੇ ਖੋਹਾਂ ਅਤੇ ਲੁੱਟਾਂ ਦੇ ਕੇਸ ਵਿਚ ਇੱਕ ਸੰਤ ਅਤੇ 11 ਹੋਰ ਗ੍ਰਿਫਤਾਰ

ਜਗਰਾਓ : ਜਗਰਾਉਂ ਪੁਲਿਸ ਨੇ ਅਮਰਜੀਤ ਸਿੰਘ ਉਰਫ ਕਾਲਾ ਉਰਫ ਬਾਬਾ ਦੀ ਗ੍ਰਿਫਤਾਰੀ ਨਾਲ ਇੱਕ ਗੈਂਗ ਨੂੰ ਫੜ੍ਹਨ ਦਾ ਦਾਅਵਾ ਕੀਤਾ ਹੈ । ਇਸ ਗ੍ਰਿਫਤਾਰੀ ਨਾਲ ਲੁਧਿਆਣਾ ਇਲਾਕੇ ਵਿੱਚ 35 ਲੁੱਟ ਅਤੇ 25 ਕੇਸ ਖੋਹਾਂ ਦੇ ਹੱਲ ਹੋਣ ਦੀ ਆਸ ਹੈ । ਜਗਰਾਉਂ ਇਲਾਕੇ ਦੇ ਦਿਹਾਰਕਾ ਪਿੰਡ ਨਾਲ ਸਬੰਧਤ ਅਮਰਜੀਤ ਸਿੰਘ ਇਸ ਗੈਂਗ ਦਾ ਸਰਗਣਾ ਸੀ। ਐਸ.ਐਸ.ਪੀ. ਰਾਜੀਵ ਅਹੀਰ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਅਮਰਜੀਤ ਸਿੰਘ ਪਿਛਲੇ ਪੰਜਾਂ ਸਾਲਾਂ ਤੋਂ ਅਜਿਹੇ ਕੇਸਾਂ ਵਿੱਚ ਸ਼ਾਮਿਲ ਸੀ ਅਤੇ ਉਹ ਬਰਨਾਲਾ ਅਤੇ ਜਗਰਾਉਂ ਦੇ ਅੱਧੀ ਦਰਜਨ ਫੌਜਦਾਰੀ ਕੇਸਾਂ ਵਿਚ ਲੋੜੀਂਦਾ ਸੀ। ਕਾਲੇ ਲਿਬਾਸ ਵਿੱਚ 'ਕਾਲੇ ਇਲਮ' ਦਾ ਦਾਅਵੇਦਾਰ ਲੁਧਿਆਂਣਾ ਦੇ ਬੱਸ ਸਟੈਂਡ ਦੇ ਨੇੜਲੇ ਧਿਆਨ ਸਿੰਘ ਕੰਪਲੈਕਸ ਵਿੱਚ ਇਹ ਬਾਕਾਇਦਾ ਕਚਹਿਰੀ ਲਾਉਂਦਾ ਸੀ । ਜਿੱਥੇ ਆਪਣੇ ਪੈਰੋਕਾਰਾਂ ਦੇ ਦੁੱਖ ਨਵਿਰਤ ਕਰਦਾ ਸੀ । ਅਮਰਜੀਤ ਸਿੰਘ ਕਥਿੱਤ ਤੌਰ ਤੇ ਮਾਇਆ ਅਤੇ ਔਰਤਾਂ ਦੀ ਸੰਗਤ ਦਾ ਸ਼ੌਕੀਨ ਸੀ। ਉਸ ਦੇ ਸਹਿਯੋਗੀਆਂ ਮੁਤਾਬਿਕ ਉਸ ਦੇ ਕਈ ਵੇਸਵਾਵਾਂ ਨਾਲ ਵੀ ਸਬੰਧ ਸਨ। ਇਨ੍ਹਾਂ ਦੇ ਫੜ੍ਹਨ ਨਾਲ ਰਾਏਕੋਟ ਵਿੱਚ ਹੋਈ ਡਕੈਤੀ ਦਾ ਪਤਾ ਲੱਗਾ ਹੈ ਜਿਸ ਵਿੱਚ 4.85 ਲੱਖ ਦੀ ਲੁੱਟ ਹੋਈ ਸੀ। ਇਸ ਦੇ ਨਾਲ ਹੀ ਉਸ ਨੇ ਲੁਧਿਆਣਾ ਦੇ ਜੋਧੇਵਾਲ ਬਸਤੀ ਦੇ ਇੱਕ ਦੁਕਾਨਦਾਰ ਤੋਂ 50000 ਰੁਪਏ 19 ਅਪ੍ਰੈਲ 2005 ਨੂੰ ਬੰਦੂਕ ਦੀ ਨੋਕ ਤੇ ਖੋਹੇ ਸਨ ।

(ਹਿੰਦੁਸਤਾਨ ਟਾਈਮਜ਼)





*ਵਾਤਾਵਰਣ ਸਬੰਧੀ ਅੰਤਰਰਾਸ਼ਟਰੀ ਆਰਗੇਨਾਈਜ਼ੇਸ਼ਨ "ਗਰੀਨਪੀਸ" ਦੀ ਹਿੰਦੋਸਤਾਨੀ ਬਰਾਂਚ ਨੇ 'ਕਿਸਾਨ ਸੁਰੱਖਿਆ ਕਵਚ' ਨਾਂ ਦਾ ਅਸਾਨੀ ਨਾਲ ਸਮਝ ਆਉਣ ਵਾਲਾ ਇਕ ਕਾਨੂੰਨੀ ਮੈਨੂਅਲ ਰਿਲੀਜ਼ ਕੀਤਾ ਹੈ । ਇਹ ਬੀ.ਟੀ. ਕਾਟਨ ਬੀਜਣ ਵਾਲੇ ਕਿਸਾਨਾਂ ਨੂੰ *ਜੈਨੇਟੀਕਲੀ ਮੋਡੀਫਾਈਡ* ਬੀਜ਼ ਵੇਚਣ ਵਾਲੀਆਂ ਕਾਰਪੋਰੇਸ਼ਨਾਂ ਤੋਂ ਕਾਨੂੰਨੀ ਸੁਰੱਖਿਆ ਮੁਹੱਈਆ ਕਰਾਉਣ ਦਾ ਸਾਧਨ ਹੈ । ਗਰੀਨਪੀਸ ਦੀ ਮੁਹਿੰਮ ਦੀ ਸੰਚਾਲਕ ਵਿੱਦਿਆ ਰਘੂਨੰਦਨ ਦੇ ਮੁਤਾਬਿਕ ਇਹ ਕਾਨੂੰਨੀ ਦਸਤਾਵੇਜ਼ ਕਿਸਾਨ ਨੂੰ ਬੀ.ਟੀ. ਕਾਟਨ ਦੇ ਵਧਾ-ਚੜ੍ਹਾ ਕੇ ਕੀਤੇ ਦਾਅਵੇ ਫੇਲ੍ਹ ਹੋਣ ਦੀ ਸੂਰਤ ਵਿਚ ਆਰਥਿਕ ਸੁਰੱਖਿਆ ਦਿਵਾਏਗੀ। ਉਸ ਨੇ ਮੰਗ ਕੀਤੀ ਹੈ ਕਿ ਸਾਰੇ ਐਮ.ਪੀ., ਸਰਕਾਰਾਂ ਤੇ ਕਿਸਾਨ ਯੂਨੀਅਨਾਂ ਇਸ ਗੱਲ ਨੂੰ ਯਕੀਨੀ ਬਨਾਉਣ ਕਿ ਬੀਜ ਦੇ ਹਰ ਪੈਕਟ ਨਾਲ ਇਹ ਮੈਨੂਅਲ ਕਿਸਾਨਾਂ ਨੂੰ ਦਿੱਤਾ ਜਾਵੇ। ਗਰੀਨਪੀਸ ਦੇ ਕਾਨੂੰਨੀ ਸਲਾਹਕਾਰ ਐਸ.ਐਸ. ਵਾਸੂਦੇਵਾ ਅਨੁਸਾਰ ਮੱਧ ਪ੍ਰਦੇਸ਼ ਦੇ ਝਬੂਆ ਜ਼ਿਲ੍ਹੇ ਦੇ ਕਿਸਾਨਾਂ ਨੂੰ *ਮੌਨਸੈਂਟੋ* ਦੀ ਬੀ.ਟੀ. ਕਾਟਨ ਫੇਲ੍ਹ ਹੋਣ ਦੇ ਸਿੱਟੇ ਵਜੋਂ ਮਿਲਿਆ ਮੁਆਵਜ਼ਾ ਇਸ ਗੱਲ ਦਾ ਗਵਾਹ ਹੈ ਕਿ ਇਨ੍ਹਾਂ ਕੰਪਨੀਆਂ ਨੂੰ ਕਿਵੇਂ ਜੁਆਬਦੇਹ ਬਣਾਇਆ ਜਾ ਸਕਦਾ ਹੈ ।

* ਜ਼ਹਾਲਤ ਦੇ ਮੁਜ਼ਾਹਰੇ ਅਮਰੀਕਾ ਵਿਚ ਵੀ ਹੁੰਦੇ ਹਨ । ਇਸ ਦਾ ਇੱਕ ਨਮੂਨਾ ਅਮਰੀਕਾ ਦੇ ਕਨਸਾਸ ਸ਼ਹਿਰ ਵਿੱਚ 4 ਮਈ ਨੂੰ ਕਚਹਿਰੀ ਵਿਚ ਪੇਸ਼ ਹੋਏ ਇੱਕ ਮੁਕੱਦਮੇ ਦੀ ਬਹਿਸ ਤੋਂ ਮਿਲਦਾ ਹੈ । ਕਚਹਿਰੀ ਵਿਚ ਇਹ ਫੈਸਲਾ ਕਰਨ ਲਈ ਬਹਿਸ ਹੋਈ ਕਿ ਕੀ ਜ਼ਿੰਦਗੀ ਕੁਦਰਤੀ ਵਿਕਾਸ ਦਾ ਨਤੀਜਾ ਹੈ ਜਾਂ ਪ੍ਰਮਾਤਮਾ ਨੇ ਪੈਦਾ ਕੀਤੀ ਹੈ । ਬਹੁਤ ਸਾਰੇ ਵਿਰੋਧੀ ਵਕੀਲਾਂ ਤੇ ਗਵਾਹਾਂ ਦੀ ਮੌਜੂਦਗੀ ਵਿਚ ਈਸਾਈ ਪਾਦਰੀਆਂ ਨੇ ਇਹ ਮੁਕੱਦਮਾ ਦਾਇਰ ਕੀਤਾ। ਵਿਲੀਅਮ ਹੈਰਿਸ ਨਾਂ ਦੇ ਮੈਡੀਕਲ ਖੋਜ਼ ਕਰਤਾ ਨੇ ਇਹ ਸਵਾਲ ਸਭ ਦੇ ਸਾਹਮਣੇ ਰੱਖਿਆ। ਕਚਹਿਰੀ ਦੇ ਬਾਹਰ *ਕਨਸਾਸ ਸਿਟੀਜ਼ਨ ਫਾਰ ਸਾਇੰਸ* ਦੇ ਪ੍ਰਧਾਨ ਜੈਕ ਕਰੈਬਜ਼ ਨੇ ਇਸ ਕੇਸ ਨੂੰ ਸ਼ੋਅ ਕੇਸ ਕਹਿੰਦੇ ਹੋਏ ਇਸ ਦਾ ਮਖ਼ੌਲ ਉਡਾਇਆ। ਦਿਲਚਸਪ ਹੈ ਕਿ ਕੈਨਸਾਸ ਵਿੱਚ 1999 ਤੋਂ ਇਹ ਕੇਸ ਲੱਗਿਆ ਹੋਇਆ ਹੈ ਜਦੋਂ ਉਥੋਂ ਦੇ ਸਕੂਲ ਬੋਰਡ ਨੇ ਸਕੂਲ ਦੀਆਂ ਕਲਾਸਾਂ 'ਚੋਂ ਵਿਕਾਸਵਾਦੀ ਸਿਧਾਂਤ ਨੂੰ ਕੱਢ ਕੇ ਬਾਈਬਲ ਦੇ ਸਿਧਾਂਤ ਨੂੰ ਪਾਠਕ੍ਰਮ ਦਾ ਹਿੱਸਾ ਬਨਾਉਣ ਦੀ ਵਕਾਲਤ ਕੀਤੀ ਸੀ ।

### ✲ ਰਸਾਇਣਕ ਹਮਲਾ :

- ਦੁਨੀਆਂ 'ਚ ਹਰ ਸਾਲ 1500 ਨਵੇਂ ਰਸਾਇਣ ਪੈਦਾ ਹੁੰਦੇ ਹਨ, ਯਾਨੀ 4 ਰਸਾਇਣ ਹਰ ਰੋਜ਼ ।
- ਦੁਨੀਆਂ 'ਚ ਕੁੱਲ ਜਾਣੇ ਜਾਂਦੇ ਰਸਾਇਣਾਂ ਦੀ ਗਿਣਤੀ 70 ਲੱਖ ਹੈ । ਇਨ੍ਹਾਂ ਵਿਚੋਂ 1 ਲੱਖ ਤੋਂ ਜ਼ਿਆਦਾ ਆਮ ਵਰਤੇ ਜਾ ਰਹੇ ਹਨ।
- 1930 ਵਿਚ ਰਸਾਇਣਾਂ ਦੀ ਤਾਦਾਦ 10 ਲੱਖ ਟਨ ਸੀ ਅਤੇ ਅੱਜ ਕੱਲ੍ਹ ਇਹ 40 ਕਰੋੜ ਟਨ ਹੋ ਗਈ ਹੈ, ਯਾਨੀ 70 ਸਾਲ ਵਿੱਚ 400 ਗੁਣਾ ਦਾ ਇਜ਼ਾਫਾ ਹੋਇਆ ਹੈ ।
- ਇਕੱਲੇ ਅਮਰੀਕਾ 'ਚ ਬੱਚਿਆਂ ਦੇ ਕੈਂਸਰ ਦੇ ਕੇਸਾਂ ਵਿਚ 1975 ਤੋਂ 1998 ਤੱਕ 26 ਪ੍ਰਤੀਸ਼ਤ ਦਾ ਇਜ਼ਾਫਾ ਹੋਇਆ ਹੈ ।
- ਇਹ ਰਸਾਇਣ ਸੁਰੱਖਿਅਤ ਹਨ ? ਇਨ੍ਹਾਂ ਦਾ ਕੋਈ ਟੈਸਟ ਨਹੀਂ ਕਿਉਂਕਿ ਬਹੁਤ ਸਾਰੇ ਮੁਲਕਾਂ ਵਿਚ ਇਸ ਤਰ੍ਹਾਂ ਦਾ ਕੋਈ ਕਾਨੂੰਨ ਹੈ ਹੀ ਨਹੀਂ ।
- ਮੋਟੇ-ਠੁੱਲ੍ਹੇ ਟੈਸਟਾਂ ਦੇ ਆਧਾਰ ਤੇ ਹੀ ਇਹ ਰਸਾਇਣ ਸ਼ਿੰਗਾਰ ਵਸਤਾਂ, ਘਰੇਲੂ ਵਸਤਾਂ, ਫਰਨੀਚਰ, ਖਿਡੌਣੇ ਤੇ ਹੋਰ ਅਨੇਕਾਂ ਕੰਮਾਂ ਵਿਚ ਵਰਤੇ ਜਾ ਰਹੇ ਹਨ।
- ਇਨ੍ਹਾਂ ਰਸਾਇਣਾਂ ਦੀ ਵੱਡੀ ਪੱਧਰ 'ਤੇ ਪੈਦਾਵਾਰ ਵਾਸਤੇ 6 ਕਿਸਮ ਦੇ ਟੈਸਟ ਜ਼ਰੂਰੀ ਹਨ, ਪਰ ਅਮਰੀਕਾ ਵਿਚ 93 ਪ੍ਰਤੀਸ਼ਤ ਰਸਾਇਣ ਇੱਕ ਜਾਂ ਦੋ ਟੈਸਟਾਂ ਤੋਂ ਬਿਨਾਂ ਹਨ, 43 ਪ੍ਰਤੀਸ਼ਤ ਕਿਸੇ ਵੀ ਟੈਸਟ ਤੋਂ ਬਿਨਾਂ ਹਨ।

✲ ਜਪਾਨ ਦੇ ਵਿਗਿਆਨੀਆਂ ਨੇ ਸ਼ੂਗਰ ਦੀ ਬਿਮਾਰੀ ਦਾ ਪੱਕਾ ਇਲਾਜ ਲੱਭ ਲੈਣ ਦਾ ਦਾਅਵਾ ਕੀਤਾ ਹੈ । ਉਨ੍ਹਾਂ ਨੇ 32 ਸਾਲਾ ਔਰਤ ਦੇ *ਪੈਂਕਰੀਆਸ* ਵਿੱਚ ਤੰਦਰੁਸਤ ਔਰਤ ਦੇ ਸੈੱਲ ਟ੍ਰਾਂਸਪਲਾਂਟ ਕੀਤੇ ਹਨ। ਦਾਨ ਕਰਨ ਵਾਲੀ ਔਰਤ ਮਰੀਜ਼ਾ ਦੀ ਮਾਂ ਸੀ। ਮਰੀਜ਼ਾ ਪਿਛਲੇ ਦਹਾਕੇ ਤੋਂ ਸ਼ੂਗਰ ਤੋਂ ਪੀੜਤ ਸੀ। ਕਿਉਟੋ ਯੂਨੀ. ਹਸਪਤਾਲ ਦੇ ਸੀਨੀਚੀ ਮੈਟਸੂਮੋਟੋ ਦੀ ਅਗਵਾਈ ਵਿਚ ਡਾਕਟਰਾਂ ਦੀ ਟੀਮ ਨੇ ਪੈਂਕਰੀਆਸ ਦੇ ਸੈਲ ਟ੍ਰਾਂਸਪਲਾਂਟ ਕਰਨ ਦਾ ਸਫ਼ਲ ਤਜਰਬਾ ਕੀਤਾ ਹੈ । ਦੋਵੇਂ ਔਰਤਾਂ ਠੀਕ ਠਾਕ ਹਨ ਤੇ ਮਰੀਜ਼ ਔਰਤ ਨੇ ਪਿਛਲੇ ਦੋ ਮਹੀਨੇ ਤੋਂ ਇੰਸੂਲੀਨ ਦਾ ਕੋਈ ਟੀਕਾ ਜਾਂ ਕੋਈ ਗੋਲੀ ਨਹੀਂ ਖਾਧੀ।

# ਮੈਕਸ ਪਲੈਂਕ

ਡਾ. ਗੁਰਬਖਸ਼ ਸਿੰਘ ਭੰਡਾਲ

ਵੀਹਵੀਂ ਸਦੀ ਨੇ, ਵਿਗਿਆਨ ਦੇ ਵਿਹੜੇ ਅਜਿਹੀ ਸੋਚ ਦੀਆਂ ਰਿਸ਼ਮਾਂ ਬਖੇਰੀਆਂ ਜਿਨ੍ਹਾਂ ਦੇ ਚਾਨਣ ਵਿਚ ਕਈ ਅਣਸੁਲਝੀਆਂ ਵਿਗਿਆਨਕ ਸਮੱਸਿਆਵਾਂ, ਆਪਣੇ ਆਪ ਹੀ ਹੱਲ ਹੋ ਗਈਆਂ । ਕਿਰਨਾਂ ਦਾ ਕੁਐਂਟਮ ਸਿਧਾਂਤ ਅਨੇਕਾਂ ਵਿਗਿਆਨਕ ਖੋਜਾਂ ਦਾ ਆਧਾਰ ਬਣਿਆ । ਜਿੱਥੇ ਇਸ ਨੇ ਭੌਤਿਕ ਵਿਗਿਆਨ ਦੇ ਖੇਤਰ ਵਿਚ ਸਿਧਾਂਤਕ ਤਬਦੀਲੀਆਂ ਲਿਆਂਦੀਆਂ, ਉੱਥੇ ਇਸ ਦਾ ਯੋਗਦਾਨ ਰਸਾਇਣ ਵਿਗਿਆਨ ਦੇ ਖੇਤਰ ਵਿਚ ਵੀ ਬਹੁਤ ਅਹਿਮ ਸਿੱਧ ਹੋਇਆ। ਕੁਐਂਟਮ ਦਾ ਐਲਾਨ ਬਰਲਿਨ ਵਿਖੇ 14 ਸਤੰਬਰ 1900 ਨੂੰ ਹੋ ਰਹੀ ਜਰਮਨ ਫਿਜ਼ੀਕਲ ਸੁਸਾਇਟੀ ਦੀ ਇੱਕ ਮੀਟਿੰਗ ਵਿੱਚ, ਜਮਰਨ ਦੇ ਭੌਤਿਕ ਵਿਗਿਆਨੀ ਮੈਕਸ ਕਾਰਲ ਅਰਨਸਟ ਲੁਦਵਿੱਗ ਪਲੈਂਕ ਨੇ ਕੀਤਾ ਸੀ। ਪਲੈਂਕ ਨੇ ਕਦੀ ਸੁਪਨੇ ਵਿੱਚ ਵੀ ਨਹੀਂ ਸੋਚਿਆ ਹੋਣਾ ਕਿ ਉਸਦੀ ਸੋਚ, ਵਿਗਿਆਨ ਦੇ ਖੇਤਰ ਵਿਚ ਇਨਕਲਾਬੀ ਤਬਦੀਲੀਆਂ ਲੈ ਆਵੇਗੀ ਅਤੇ ਸਮੇਂ ਦੇ ਨਾਲ ਨਾਲ ਇਸ ਦੀ ਅਹਿਮੀਅਤ ਵੀ ਵਧਦੀ ਜਾਵੇਗੀ। ਹੈਰਾਨੀ ਦੀ ਗੱਲ ਇਹ ਹੈ ਕਿ ਪਲੈਂਕ ਆਪ ਪੁਰਾਣੀ ਸੋਚ ਵਾਲਾ ਭੌਤਿਕ ਵਿਗਿਆਨੀ ਸੀ, ਜਿਹੜਾ ਇਨਕਲਾਬੀ ਸੋਚ ਦੇ ਨੇੜੇ ਵੀ ਨਹੀਂ ਸੀ ਢੁੱਕਦਾ ਅਤੇ ਉਸ ਦੇ ਵਿਚਾਰ ਹੀ, ਵਿਗਿਆਨ ਦੇ ਖੇਤਰ ਵਿਚ ਇਨਕਲਾਬੀ ਤਬਦੀਲੀ ਲੈ ਆਏ ।

ਸਿਵਲ ਲਾਅ ਦੇ ਪ੍ਰੋਫੈਸਰ ਜੌਹਨ ਜੂਲੀਅਸ ਵਿਲਹਿਮ ਪਲੈਂਕ ਦੇ ਘਰ 23 ਅਪ੍ਰੈਲ 1858 ਨੂੰ ਪੱਛਮੀ ਜਰਮਨੀ ਦੇ ਸ਼ਹਿਰ, ਕੀਲ ਵਿਖੇ ਜਨਮਿਆ ਮੈਕਸ ਪਲੈਂਕ, ਪਰਿਵਾਰ ਦਾ ਚੌਥਾ ਬੱਚਾ ਸੀ। ਮੈਕਸ ਪਲੈਂਕ ਦੇ ਵੱਡੇ ਵਡੇਰੇ ਵਕੀਲ ਅਤੇ ਪਾਦਰੀ ਸਨ। 1967 ਦੀ ਬਸੰਤ ਨੂੰ ਮੈਕਸ ਦਾ ਪਰਿਵਾਰ ਮਿਊਨਿਖ ਚਲਾ ਗਿਆ। ਮੈਕਸ ਪਲੈਂਕ ਨੇ ਅਕਤੂਬਰ 21, 1874 ਨੂੰ ਮਿਊਨਿਖ ਯੂਨੀਵਰਸਿਟੀ ਤੋਂ ਮੈਟ੍ਰਿਕ ਪਾਸ ਕੀਤੀ। ਕਿਉਂਕਿ ਮੈਕਸ ਪਲੈਂਕ ਨੂੰ ਸੰਗੀਤ ਦਾ ਬਹੁਤ ਸ਼ੌਕ ਸੀ ਅਤੇ ਉਹ ਪਿਆਨੋ ਬਹੁਤ ਵਧੀਆ ਵਜਾਉਂਦਾ ਸੀ, ਇਸ ਲਈ ਪਲੈਂਕ ਦੁਚਿੱਤੀ ਵਿਚ ਸੀ ਕਿ ਉਹ ਹਿਸਾਬ ਦੀ ਉਚੇਰੀ ਪੜ੍ਹਾਈ ਕਰੇ ਜਾਂ ਸੰਗੀਤ ਦੀ। ਇਸ ਦੋਰਾਹੇ 'ਚ ਖਲੋਤੇ ਪਲੈਂਕ ਨੂੰ ਸਹੀ ਰਸਤੇ ਪਾਇਆ ਤਾਂ ਇੱਕ ਉਸਤਾਦ ਸੰਗੀਤਕਾਰ ਨੇ । ਉਸ ਨੇ ਸੰਗੀਤ ਸਿੱਖਣ ਲਈ ਆਏ ਪਲੈਂਕ ਨੂੰ ਕਿਹਾ, "ਜੇ ਤੈਨੂੰ ਪੱਛਣ ਦੀ ਲੋੜ ਹੈ ਕਿ ਮੈਂ ਸੰਗੀਤ ਪੜ੍ਹਾਂ ਜਾਂ ਨਾ, ਤਾਂ ਇਸ ਨੂੰ ਛੱਡ ਕੇ ਕੋਈ ਹੋਰ ਵਧੀਆ ਵਿਸ਼ਾ ਚੁਣ ਲੈ।" ਇਹ ਸੁਣ ਕੇ ਪਲੈਂਕ ਨੇ ਹਿਸਾਬ ਅਤੇ ਭੌਤਿਕ ਵਿਗਿਆਨ ਦੀ ਉਚੇਰੀ ਪੜ੍ਹਾਈ ਕਰਨ ਦਾ ਮਨ ਬਣਾਇਆ। ਸੰਗੀਤ ਦਾ ਆਪਣਾ ਸ਼ੌਕ, ਉਹ ਪਿਆਨੋ ਵਜਾ ਕੇ ਪੂਰਾ ਕਰਦਾ ਰਿਹਾ।

ਬਰਲਿਨ ਵਿਚ ਉਚੇਰੀ ਪੜ੍ਹਾਈ ਦੌਰਾਨ, ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਭੌਤਿਕ ਵਿਗਿਆਨੀਆਂ, ਐੱਚ.ਐੱਨ.ਐਫ. ਹੈਲਮ ਹੋਲਟਜ਼ ਅਤੇ ਜੀ.ਆਰ.ਕਿਰਚੋਫ ਦੀ ਰਹਿਨੁਮਾਈ ਵਿੱਚ, ਮੈਕਸ ਪਲੈਂਕ ਨੇ ਬੜੀ ਛੇਤੀ ਲੰਮੀਆਂ ਪੁਲਾਂਘਾਂ ਪੁੱਟਦਿਆਂ, 18 ਜੁਲਾਈ 1879 ਨੂੰ, 21 ਸਾਲ ਦੀ ਉਮਰ ਵਿਚ, "ਤਾਪ ਗਤੀ ਵਿਗਿਆਨ ਦੇ ਦੂਸਰੇ ਸਿਧਾਂਤ" ਦੇ ਵਿਸ਼ੇ ਤੇ ਪੀ.ਐੱਚ.ਡੀ. ਕੀਤੀ ਅਤੇ ਅਗਲੇ ਹੀ ਸਾਲ ਮਿਊਨਿਖ ਯੂਨੀਵਰਸਿਟੀ ਵਿਚ ਥਿਊਰੇਟੀਕਲ ਫਿਜ਼ਿਕਸ ਦਾ ਲੈਕਚਰਾਰ ਨਿਯੁਕਤ ਹੋ ਗਿਆ। ਮਿਊਨਿਖ ਵਿਚ ਰਹਿੰਦਿਆਂ ਉਸ ਨੇ ਪ੍ਰਸਿੱਧ ਹਿਸਾਬਦਾਨ ਕਾਰਲ ਰੁੰਗ ਨਾਲ ਦੋਸਤੀ ਪਾਈ ਜਿਸਨੇ ਆਉਣ ਵਾਲੇ ਸਮਿਆਂ ਵਿਚ ਕਈ ਹਿਸਾਬੀ ਮੁਸ਼ਕਲਾਂ ਹੱਲ ਕਰਦਿਆਂ ਉਸ ਦੀ ਖੋਜ ਵਿਚ ਅਹਿਮ ਯੋਗਦਾਨ ਪਾਇਆ।

2 ਮਈ 1885 ਨੂੰ ਕੀਲ ਯੂਨੀਵਰਸਿਟੀ ਵਿੱਚ ਉਸਦੀ ਨਿਯੁਕਤੀ, ਉਸ ਲਈ ਵਿਚਾਰਾਂ ਦੀ ਸੁਤੰਤਰਤਾ ਦਾ ਅਤੇ ਨਿੱਗਰ ਆਰਥਿਕਤਾ ਦਾ ਆਧਾਰ ਬਣੀ। ਇੱਥੇ ਰਹਿੰਦਿਆਂ ਉਸ ਨੇ ਹਰਟਜ਼ ਦੇ ਤਜਰਬਿਆਂ ਅਤੇ ਮੈਕਸਵੈਲ ਦੇ ਬਿਜਲ-ਚੁੰਬਕੀ ਸਿਧਾਂਤ ਦੇ ਮਿਸ਼ਰਣ ਨੂੰ, 1890 ਵਿਚ ਆਪਣੇ ਕੁਐਂਟਮ ਸਿਧਾਂਤ ਦਾ ਆਧਾਰ ਬਣਾਇਆ। ਇਸ ਪਿੱਛੋਂ ਪਲੈਂਕ ਨੇ ਘਰ ਗ੍ਰਹਿਸਥੀ ਵਿਚ ਦਾਖਲ ਹੋਣ ਦਾ ਵੀ ਮਨ ਬਣਾ ਲਿਆ ਅਤੇ ਉਸ ਨੇ 2000 ਮਾਰਕ ਦੀ ਸਲਾਨਾ ਤਨਖਾਹ ਵਾਲੀ ਨੌਕਰੀ ਮਿਲਦਿਆਂ ਹੀ ਮਿਊਨਿਖ ਵਿਚ ਰਹਿੰਦੀ ਆਪਣੀ ਪ੍ਰੇਮਿਕਾ; ਮੈਰੀ ਮਿਰਲ ਨਾਲ ਸ਼ਾਦੀ ਕਰ ਲਈ ।

ਕਿਰਚੋਫ਼ ਦੀ ਮੌਤ ਤੋਂ ਬਾਅਦ, ਮੈਕਸ ਪਲੈਂਕ ਨੂੰ 29 ਨਵੰਬਰ 1888 ਨੂੰ, ਬਰਲਿਨ ਯੂਨੀਵਰਸਿਟੀ ਵਿਚ ਕਿਰਚੋਫ਼ ਦੇ ਸਥਾਨ 'ਤੇ ਨਿਯੁਕਤ ਕਰ ਦਿੱਤਾ ਗਿਆ। ਇੱਥੇ ਰਹਿੰਦਿਆਂ ਮੈਕਸ ਪਲੈਂਕ ਨੇ ਅਹਿਮ ਵਿਗਿਆਨਕ ਖੋਜਾਂ, ਵਿਗਿਆਨ ਦੀ ਝੋਲੀ ਪਾਈਆਂ । ਬਰਲਿਨ ਵਿਚ ਰਹਿੰਦਿਆਂ ਉਸਨੇ, ਆਪਣਾ ਸਾਰਾ ਸਮਾਂ, ਤਾਪ-ਗਤੀ ਵਿਗਿਆਨ ਦੀਆਂ ਉਲਝੀਆਂ ਤੰਦਾਂ ਨੂੰ ਸੁਲਝਾਉਂਦਿਆਂ ਬਿਤਾਇਆ। ਉਸਨੇ ਵੀਨ ਦੇ ਬਲੈਕ ਬਾਡੀ ਉਰਜਾ ਦੀ ਵੰਡ ਦੇ ਤਜਰਬੇ ਅਤੇ



ਲਾਰਡ ਰੈਲੇ ਦੇ ਫਾਰਮੂਲੇ ਦੇ ਆਧਾਰ 'ਤੇ 'ਪਲੈਂਕ ਦਾ ਰੈਡੀਏਸ਼ਨ ਫਾਰਮੂਲਾ' ਕੱਢਿਆ, ਜਿਸ ਲਾਲ ਕਿਰਨਾਂ ਦੀ ਉਰਜਾ ਦੀ ਤਰੰਗ-ਲੰਬਾਈਆਂ ਉਤੇ ਨਿਰਭਰਤਾ ਦੀ ਸਮਝ ਆ ਗਈ। ਊਰਜਾ ਅਣੂਆਂ ਦੇ ਕੁਐਂਟਾ ਸਿੱਧਾਂਤ ਨੂੰ ਪਲੈਂਕ ਨੇ ਤਦ ਹੀ ਪੇਸ਼ ਕੀਤਾ। ਇਹ ਗੱਲ 19 ਅਕਤੂਬਰ 1880 ਦੀ ਹੈ।

ਮੈਕਸ ਪਲੈਂਕ ਦੇ ਊਰਜਾ ਅਣੂ ਸਿਧਾਂਤ ਨੂੰ ਪਹਿਲਾਂ ਤਾਂ ਬਹੁਤ ਵਿਗਿਆਨੀਆਂ ਨੇ ਮੰਨਣ ਤੋਂ ਇਨਕਾਰ ਕੀਤਾ ਪਰ ਜਦੋਂ 1913 ਵਿੱਚ ਡੈਨਿਸ਼ ਵਿਗਿਆਨੀ ਨੀਲਜ਼ ਬੋਹਰ ਨੇ ਆਈਡਰੋਜਨ ਐਟਮ ਦੀ ਬਣਤਰ ਅਤੇ ਇਸ ਦੀਆਂ ਸਪੈਕਟਰਲ ਲਾਈਨਾਂ ਨੂੰ ਮੈਕਸ ਦੇ ਸਿਧਾਂਤ ਰਾਹੀਂ ਸਮਝਾ ਦਿੱਤਾ ਤਾਂ ਇਸ ਸਿਧਾਂਤ ਨੂੰ ਵਿਸ਼ਵ ਪੱਧਰ ਦੇ ਵਿਗਿਆਨੀਆਂ ਨੇ ਸਵੀਕਾਰ ਕਰ ਲਿਆ।

ਮੈਕਸ ਪਲੈਂਕ ਦਾ ਵਿਰੋਧਾਭਾਸ ਦੇਖੋ ਕਿ ਜਿਸ ਸਿਧਾਂਤ ਉੱਤੇ ਉਸਨੂੰ ਨੋਬਲ ਇਨਾਮ ਮਿਲਿਆ, ਜਿਹੜਾ ਸਿਧਾਂਤ ਭਵਿੱਖੀ ਖੋਜਾਂ ਦਾ ਧੁਰਾ ਬਣਿਆ ਅਤੇ ਜਿਸ 'ਤੇ ਕੰਮ ਕਰਦਿਆਂ ਡਬਲਯੂ.ਕੇ.ਹਾਈਜ਼ਨਬਰਗ, ਸੁਡਿੰਜਰ ਅਤੇ ਡੀਰਾਕ ਨੇ ਵੱਡੀਆਂ ਮੱਲਾਂ ਮਾਰੀਆਂ ਪਲੈਂਕ ਉਨ੍ਹਾਂ ਦੇ ਵਿਰੋਧ ਵਿਚ ਆਖ਼ਿਰ ਤੱਕ ਖੜੋਤਾ ਰਿਹਾ। ਉਹ ਆਖ਼ਿਰ ਤੱਕ ਇਸ ਗੱਲ ਤੇ ਅੜਿਆ ਰਿਹਾ ਕਿ ਥਿਊਰੇਟੀਕਲ ਫਿਜ਼ਿਕਸ ਤੋਂ ਲਾਭਦਾਇਕ ਪ੍ਰਾਪਤੀ ਦੀ ਆਸ ਰੱਖਣਾ, ਇਕ ਭਰਮ ਪਾਲਣ ਤੋਂ ਵੱਧ ਕੁਝ ਨਹੀਂ।

ਪਲੈਂਕ, ਭੌਤਿਕ ਵਿਗਿਆਨ ਦੀਆਂ ਕਈ ਸੰਸਥਾਵਾਂ ਵਿਚ ਅਹਿਮ ਆਹੁਦਿਆਂ ਉਤੇ ਨਿਯੁਕਤ ਰਿਹਾ। 1912 ਵਿਚ ਉਹ ਪਰਸ਼ੀਅਨ ਅਕੈਡਮੀ ਆਫ ਸਾਇੰਸ ਦੇ ਹਿਸਾਬ ਅਤੇ ਕੁਦਰਤੀ ਸਾਇੰਸ ਸੈਕਸ਼ਨ ਦਾ ਪਰਮਾਨੈਂਟ ਸੈਕਟਰੀ ਬਣਿਆ, ਜਿਸ ਦਾ ਕਿ ਉਹ 1894 ਤੋਂ ਮੈਂਬਰ ਚਲਿਆ ਆ ਰਿਹਾ ਸੀ। ਉਹ ਲੰਡਨ ਦੀ ਰਾਇਲ ਸੋਸਾਇਟੀ ਆਫ ਸਾਇੰਸਜ਼ ਅਤੇ ਕਈ ਹੋਰ ਵਿਦੇਸ਼ੀ ਅਕੈਡਮੀਆਂ ਦਾ ਸਰਗਰਮ ਮੈਂਬਰ ਵੀ ਰਿਹਾ। ਉਹ 1930 ਵਿਚ ਕੇਸਰ ਵਿਲੀਅਮ ਸੋਸਾਇਟੀ ਆਫ ਬਰਲਿਨ ਦਾ ਪ੍ਰਧਾਨ ਬਣਿਆ ਜਿਸ ਦਾ ਨਾਮ ਦੂਸਰੇ ਵਿਸ਼ਵ ਯੁੱਧ ਤੋਂ ਬਾਅਦ ਮੈਕਸ ਪਲੈਂਕ ਸੋਸਾਇਟੀ ਰੱਖਿਆ। ਉਸਨੂੰ 1918 ਵਿੱਚ, 'ਊਰਜਾ ਦੇ ਅਣੂ-ਸਿਧਾਂਤ' ਰਾਹੀਂ ਭੌਤਿਕ ਵਿਗਿਆਨ ਦੇ ਖੇਤਰ ਵਿਚ ਅਹਿਮ ਯੋਗਦਾਨ ਪਾਉਣ ਬਦਲੇ ਨੋਬਲ ਇਲਾਮ ਮਿਲਿਆ।

ਮੈਕਸ ਪਲੈਂਕ ਨੂੰ ਫਿਜਿਕਸ ਦੇ ਨਾਲ ਨਾਲ, ਫਿਲਾਸਫੀ, ਮਿਊਜ਼ਿਕ ਅਤੇ ਧਾਰਮਿਕ ਉਲਝਣਾਂ ਨੂੰ ਹੱਲ ਕਰਨ ਦਾ ਵੀ ਕਾਫੀ ਲਗਾਅ ਸੀ ਅਤੇ ਇਨ੍ਹਾਂ ਵਿਸ਼ਿਆਂ ਉਪਰ ਉਸਦੇ ਲੇਖ ਅਕਸਰ ਛਪਿਆ ਕਰਦੇ ਸਨ। ਉਸ ਨੇ 1922 ਵਿਚ ਜ਼ੋਰ ਦੇ ਕੇ ਕਿਹਾ ਸੀ ਕਿ ਸਾਇੰਸ ਦੇ ਵਿਵਾਦਗ੍ਰਸਤ ਸਵਾਲਾਂ ਨੂੰ ਜ਼ੋਰ ਅਜ਼ਮਾਈ ਜਾਂ ਬਹੁਮਤ ਆਸਰੇ ਹੱਲ ਨਹੀਂ ਕੀਤਾ ਜਾ ਸਕਦਾ। ਉਹ ਲਗਾਤਾਰ ਵਿਗਿਆਨਕ ਵਿਵਾਦਾਂ ਸਬੰਧੀ ਆਪਣੇ ਵਿਚਾਰ ਪੇਸ਼ ਕਰਦਾ ਰਿਹਾ। ਪਲੈਂਕ ਹਮੇਸ਼ਾ ਨਰੋਈਆਂ, ਮਾਨਵੀ ਕਦਰਾਂ ਦਾ, ਸਦਾਚਾਰਕ ਵਿਹਾਰ ਦਾ ਅਤੇ ਅੰਤਰ ਆਤਮਾ ਸਬੰਧੀ ਮਨੁੱਖੀ ਵਿਚਾਰਾਂ ਦਾ ਅਲੰਬਰਦਾਰ ਬਣਿਆ ਰਿਹਾ। ਪਲੈਂਕ ਨੇ ਜਰਮਨ ਦੀ 'ਦੀ ਨੈਸ਼ਨਲ ਸੋਸ਼ਲਿਸਟ ਸਰਕਾਰ' ਸਮੇਂ ਆਪਣੇ ਦੇਸ਼ ਵਿਚ ਹੀ ਰਹਿਣਾ ਮੁਨਾਸਿਬ ਸਮਝਿਆ ਅਤੇ ਉਹ ਲੋਕਾਂ ਉਤੇ ਹੁੰਦੇ ਜ਼ੁਲਮਾਂ ਦੇ ਵਿਰੁੱਧ ਅਵਾਜ਼ ਉਠਾਉਂਦਾ ਰਿਹਾ।

1918 ਦਾ ਨੋਬਲ ਇਨਾਮ ਜਿੱਤਣ ਵਾਲੇ ਮੈਕਸ ਪਲੈਂਕ ਦੀ ਪਰਿਵਾਰਕ ਜ਼ਿੰਦਗੀ, ਮੁਸ਼ਕਲਾਂ ਦਾ ਪਹਾੜ ਬਣੀ ਰਹੀ। ਉਸ ਦੀ ਪਹਿਲੀ ਪਤਨੀ 17 ਅਕਤੂਬਰ 1909 ਨੂੰ ਮਰ ਗਈ ਅਤੇ ਉਸ ਦਾ ਛੋਟਾ ਪੁਤਰ ਕਾਰਲ, ਪਹਿਲੇ ਵਿਸ਼ਵ ਯੁੱਧ 1919 ਵਿਚ ਮਾਰਿਆ ਗਿਆ। ਉਸਦੀਆਂ ਦੋਵੇਂ ਧੀਆਂ ਮਾਰਗ੍ਰੇਟ ਅਤੇ ਐਮਾ, ਬੱਚਿਆਂ ਦੇ ਜਣੇਪੇ ਸਮੇਂ 1917 ਅਤੇ 1919 ਵਿਚ ਮਰ ਗਈਆਂ। 1944 ਵਿਚ ਜਦ ਉਸਦਾ ਬਰਲਿਨ ਵਿਚਲਾ ਘਰ ਬੰਬਾਰੀ ਦਾ ਸ਼ਿਕਾਰ ਹੋਇਆ ਤਾਂ ਉਸਦੀ ਉਮਰ ਭਰ ਦੀ ਪ੍ਰਾਪਤੀ, ਉਸ ਦੇ ਵਿਗਿਆਨਕ ਖੋਜ ਪੱਤਰ ਵੀ ਅਗਨੀ ਭੇਟ ਹੋ ਗਏ। ਇਸੇ ਸਾਲ ਉਸ ਦੇ ਵੱਡੇ ਪੁੱਤਰ ਨੂੰ ਹਿਟਲਰ ਨੂੰ ਕਤਲ ਕਰਨ ਦੀ ਸਾਜ਼ਿਸ਼ ਦੇ ਦੋਸ਼ ਵਿਚ ਮੌਤ ਦੇ ਘਾਟ ਉਤਾਰ ਦਿੱਤਾ ਗਿਆ। 14 ਮਾਰਚ 1911 ਨੂੰ ਪਹਿਲੀ ਪਤਨੀ ਦੀ ਭਤੀਜੀ ਮਾਰਗਾ ਵਾਨ ਹੋਸਲੀਨ ਨਾਲ ਪਲੈਂਕ ਦਾ ਦੂਸਰਾ ਵਿਆਹ ਹੋਇਆ। ਜਿਹੜਾ ਕਿ ਉਸ ਦੇ ਅੰਤਿਮ ਸਵਾਸਾਂ ਤਕ ਨਿਭਿਆ।

ਅਖੀਰ ਦਰਦਾਂ ਦਾ ਭੰਨਿਆ, ਗ਼ਮਾਂ ਨੂੰ ਹੰਢਾਉਂਦਾ, ਸਾਇੰਸ ਅਤੇ ਰੱਬ ਵਰਗੇ ਵਿਸ਼ਿਆਂ ਦਾ ਵਿਚਾਰਵਾਨ 89 ਸਾਲਾਂ ਦਾ ਮੈਕਸ ਪਲੈਂਕ 4 ਅਕਤੂਬਰ 1947 ਨੂੰ ਇਸ ਦੁਨੀਆਂ ਨੂੰ ਵਿਦਾ ਕਹਿ ਗਿਆ। ਉਸਦਾ "ਊਰਜਾ-ਅਣੂ ਸਿਧਾਂਤ ਜੁਗਨੂੰ ਵਾਂਗ ਜਗਮਗਾਉਂਦਾ ਹੋਇਆ, ਭਵਿੱਖ 'ਚ ਵਿਗਿਆਨਕ ਵਿਚਾਰਧਾਰਾਵਾਂ ਦੀ ਅਗਵਾਈ ਕਰਦਾ ਰਹੇਗਾ।

## ਮੈਗਜ਼ੀਨ ਸਹਾਇਤਾ:

1. ਮਾਸਟਰ ਕੁਲਜੀਤ ਸਿੰਘ, ਡੰਗਰ ਖੇੜਾ (ਆਪਣੇ ਭਰਾ ਦੇ ਵਿਆਹ 'ਤੇ) = 250 ਰੁ.
2. ਡਾ.ਹਾਕਮ ਸਿੰਘ ਅਤੇ ਜਸਵੰਤ ਸਿੰਘ, ਰਾਮਪੁਰ ਗੁੱਜਰਾਂ, ਤਹਿ:ਮੂਣਕ (ਬੇਟੇ ਮੋਹਿਤ ਦੇ ਸ਼ੋਕ ਸਮਾਗਮ 'ਤੇ) = 500 ਰੁ.
3 ਗੁਰਮੀਤ ਖਰੜ (ਬੇਟੇ ਰਵਨੀਤ ਦੇ ਪਾਸ ਹੋਣ 'ਤੇ) = 100ਰੁ.
4. ਮਾਸਟਰ ਜੋਗਾ ਸਿੰਘ ਲਹਿਲੀ ਮੁਕੋਮਾਜਰਾ = 100 ਰੁ.

# ਸਰਗਰਮੀਆਂ

## ਬਠਿੰਡਾ ਜ਼ੋਨ :

**ਇਕਾਈ ਬਰਗਾੜੀ-ਕੋਟਕਪੂਰਾ :** ਪਿੰਡ ਮਾੜੀ ਮੁਸਤਫਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ ਪੀਪਲਜ਼ ਥੀਏਟਰ ਲਹਿਰਾਗਾਗਾ ਵਲੋਂ 'ਬਾਲ ਭਗਵਾਨ', ਡੇਰਾ ਤੇ 'ਮਿੱਟੀ ਰੁਦਨ ਕਰੇ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਮੇਲੇ ਵਿੱਚ ਸੁਸਾਇਟੀ ਦੇ ਆਗੂ ਸ਼੍ਰੀ ਰਾਜਿੰਦਰ ਭਦੌੜ, ਪਲਸ ਮੰਚ ਦੇ ਸੂਬਾ ਪ੍ਰਧਾਨ ਸ਼੍ਰੀ ਅਤਰਜੀਤ ਤੇ ਰੇਸ਼ਮ ਸਿੰਘ ਠੱਠੀ ਭਾਈ ਨੇ ਸੰਬੋਧਨ ਕੀਤਾ। ਸਥਾਨਕ ਇਕਾਈ ਵਲੋਂ ਤਵੀਤਾਂ ਧਾਗਿਆਂ ਤੇ ਅਖੌਤੀ ਭੂਤਾਂ ਦੁਆਰਾ ਕੱਟੇ-ਸਾੜੇ ਕੱਪੜਿਆਂ ਦੀ ਪ੍ਰਦਰਸ਼ਨੀ ਤੇ ਪੁਸਤਕ ਵਿਕਰੀ ਸਟਾਲ ਲਾਇਆ ਗਿਆ। ਪੰਜਾਬੀ ਸਾਹਿਤ ਸਭਾ ਦਿੱਲੀ ਵਲੋਂ ਵੀ ਪੁਸਤਕ ਪ੍ਰਦਰਸ਼ਨੀ ਲਾਈ ਗਈ। ਜੰਟਾ ਸਿੰਘ ਰਾਮਪੁਰਾ ਨੇ ਜਾਦੂ ਦੀਆਂ ਆਇਟਮਾਂ ਪੇਸ਼ ਕੀਤੀਆਂ। ਮੰਚ ਸੰਚਾਲਣ ਰਾਜਿੰਦਰਜੀਤ ਨੇ ਬਾਖ਼ੂਬੀ ਕੀਤਾ ਤੇ ਪ੍ਰਬੰਧ ਬਲਦੇਵ ਮਾੜੀ, ਇਕਬਾਲ ਮਾੜੀ ਤੇ ਸਮੂਹ ਪੰਚਾਇਤ ਨੇ ਕੀਤਾ।

ਸਰਕਾਰੀ ਹਾਈ ਸਕੂਲ ਨਾਥੇ ਵਾਲਾ (ਮੋਗਾ) ਵਿਖੇ ਕੁਝ ਐਨ.ਆਰ.ਆਈਜ਼ ਨੇ ਸਕੂਲੀ ਬੱਚਿਆਂ ਨੂੰ ਵਰਦੀਆਂ, ਕਿਤਾਬਾਂ ਆਦਿ ਵੰਡੀਆਂ। ਇਸ ਮੌਕੇ ਤੇ ਇਕਾਈ ਪ੍ਰਧਾਨ ਰਾਜਿੰਦਰਜੀਤ ਨੇ ਬੱਚਿਆਂ ਨੂੰ ਅੰਧਵਿਸ਼ਵਾਸ ਛੱਡ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਬਾਹਰਲੇ ਦੇਸ਼ਾਂ ਤੋਂ ਆਏ ਇਹਨਾਂ ਸੱਜਣਾਂ ਨੇ ਸੁਸਾਇਟੀ ਦੇ ਇਸ ਉਪਰਾਲੇ ਦੀ ਸਲਾਹੁਤਾ ਕੀਤੀ।

ਪਿੰਡ ਝੱਖੜਵਾਲਾ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਲਗਾਇਆ ਗਿਆ। ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵਲੋਂ ਸੁੱਕੀ ਕੁੱਖ, ਝਨਾਂ ਦੇ ਪਾਣੀ, ਦੇਵ ਪੁਰਸ਼ ਹਾਰ ਗਏ ਆਦਿ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਸੂਬਾਈ ਆਗੂ ਰਾਜਿੰਦਰ ਭਦੌੜ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਮੌਸਮ ਖਰਾਬ ਹੋਣ ਦੇ ਬਾਵਜੂਦ ਵੱਡੀ ਗਿਣਤੀ ਵਿਚ ਔਰਤਾਂ ਨੇ ਵੀ ਨਾਟਕਾਂ ਦਾ ਆਨੰਦ ਮਾਣਿਆ। ਮੰਚ ਸੰਚਾਲਣ ਸੁਖਰਾਜ ਬਰਗਾੜੀ ਨੇ ਕੀਤਾ।

ਸੁਖਰਾਜ ਬਰਗਾੜੀ (ਸਕੱਤਰ)

**ਇਕਾਈ ਫਰੀਦਕੋਟ :**

ਭਾਰਤ ਵਿਕਾਸ ਪਰਿਸ਼ਦ ਜੈਤੋ ਵਲੋਂ ਬੱਚਿਆਂ ਦਾ ਮਨੋਬਲ ਵਧਾਉਣ ਲਈ ਇੱਕ ਸਮਾਗਮ ਕਰਵਾਇਆ ਗਿਆ ਜਿਸ ਵਿਚ ਇਕਾਈ ਫਰੀਦਕੋਟ ਦੇ ਪ੍ਰਧਾਨ ਲਖਵਿੰਦਰ ਹਾਲੀ ਨੇ ਵਹਿਮਾਂ ਭਰਮਾਂ ਤੇ ਤਕਰੀਰ ਕੀਤੀ ਅਤੇ ਜਾਦੂ ਦੇ ਟਰਿੱਕ ਦਿਖਾ ਕੇ ਉਨ੍ਹਾਂ ਪਿੱਛੇ ਛੁਪੀ ਹੋਈ ਸੱਚਾਈ/ਚਲਾਕੀ ਬਾਰੇ ਦੱਸਿਆ। ਇਸ ਮੌਕੇ ਤੇ ਜੋਗਿੰਦਰ ਪਾਲ ਗਿੰਦਰ ਕਿਲ੍ਹਾ ਨੌ ਨੇ ਪੁਸਤਕ ਪ੍ਰਦਰਸ਼ਨੀ ਲਾਈ। ਪ੍ਰੋਗਰਾਮ ਕਾਫੀ ਪ੍ਰਭਾਵਸ਼ਾਲੀ ਰਿਹਾ।

ਜਸਵੰਤ ਜੱਸ

**ਇਕਾਈ ਕਾਲਾਂਵਾਲੀ : ਸੈਮੀਨਾਰ :**

ਇਕਾਈ ਵਲੋਂ 12 ਜੂਨ ਨੂੰ ਮਹਾਜਨ ਧਰਮਸ਼ਾਲਾ ਵਿੱਚ ਮਾਨਸਿਕ ਰੋਗਾਂ ਤੇ ਸੈਮੀਨਾਰ ਕੀਤਾ ਗਿਆ ਜਿਸ ਦੇ ਮੁੱਖ ਬੁਲਾਰੇ ਮਨੋਰੋਗ ਮਾਹਿਰ ਡਾ. ਧਰਮਿੰਦਰ ਜਿਆਣੀ ਅਤੇ ਸੁਸਾਇਟੀ ਦੇ ਮਾਨਸਿਕ ਰੋਗ ਵਿਭਾਗ ਮੁਖੀ ਰਜਿੰਦਰ ਭਦੌੜ ਸਨ। ਡਾ. ਜਿਆਣੀ ਨੇ ਲੋਕਾਂ ਨੂੰ ਵਿਗਿਆਨਕ ਵਿਧੀਆਂ ਨਾਲ ਮਨੋਰੋਗਾਂ ਦਾ ਵਿਸ਼ਲੇਸ਼ਣ ਕਰਨ ਦੀ ਸਲਾਹ ਦਿੱਤੀ। ਉਨ੍ਹਾਂ ਅਨੁਸਾਰ ਔਰਤਾਂ ਮਨੋਰੋਗ ਦੀਆਂ ਵੱਧ ਸ਼ਿਕਾਰ ਹੁੰਦੀਆਂ ਹਨ। ਰਾਜਿੰਦਰ ਭਦੌੜ ਨੇ ਉਨ੍ਹਾਂ ਸਾਰੇ ਸਮਾਜਿਕ ਤੇ ਆਰਥਿਕ ਪਹਿਲੂਆਂ ਤੇ ਚਰਚਾ ਕੀਤੀ ਜੋ ਮਨੋਰੋਗ ਨੂੰ ਜਨਮ ਦਿੰਦੇ ਹਨ। ਸੈਮੀਨਾਰ ਵਿੱਚ ਵੱਡੀ ਗਿਣਤੀ 'ਚ ਪੁੱਜੀਆਂ ਔਰਤਾਂ ਨੇ ਮਾਹਿਰਾਂ ਨੂੰ ਸਵਾਲ ਕੀਤੇ। ਇਸ ਮੌਕੇ ਕਾਲਾਂਵਾਲੀ ਮੰਡੀ ਦੀ ਸਰੀਰਦਾਨੀ ਮਾਤਾ ਕੌਸ਼ੱਲਿਆ ਦੇਵੀ ਨੂੰ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਜਾਦੂਗਰ ਹਰਦੇਵ ਟੇਲਰ, ਸ਼ਮਸ਼ੇਰ ਚੋਰਮਾਰ ਅਜੈਬ ਜਲਾਲਆਣਾ, ਕਾਲੂ ਰਾਮ ਭਾਰੂਖੇੜਾ, ਨਾਨਕ ਜੈਨ, ਪ੍ਰਲਾਦ ਭਾਰੂ ਖੇੜਾ, ਜਗਦੀਸ਼ ਸਿੰਘ ਪੁਰਾ, ਮਾਸਟਰ ਮੁਲਖ ਸਿੰਘ, ਸੁਰਿੰਦਰ ਮਲੂਕਾ ਤੇ ਬਠਿੰਡਾ ਜ਼ੋਨ ਦੇ ਮਨੋਰੋਗ ਮੁਖੀ ਰਾਜਪਾਲ ਐਡਵੋਕੇਟ ਨੇ ਸੈਮੀਨਾਰ ਦੀ ਸਫ਼ਲਤਾ ਲਈ ਅਹਿਮ ਭੂਮਿਕਾ ਨਿਭਾਈ। ਮੰਚ ਸੰਚਾਲਨ ਦੀ ਜਿੰਮੇਵਾਰੀ ਸੁਰਿੰਦਰ ਪਾਲ ਸਿੰਘ ਨੇ ਨਿਭਾਈ।

**ਸੈਮੀਨਾਰ ਤੇ ਤਰਕਸ਼ੀਲ ਚੇਤਨਾ ਰੈਲੀ :**

ਪਿੰਡ ਭਾਰੂਖੇੜਾ ਵਿਖੇ ਕਾਲਾਂਵਾਲੀ ਤੇ ਸਥਾਨਕ ਇਕਾਈ ਦੇ ਸਹਿਯੋਗ ਨਾਲ ਇੱਕ ਸੈਮੀਨਾਰ ਤੇ ਚੇਤਨਾ ਰੈਲੀ ਦਾ ਪ੍ਰਬੰਧ ਕੀਤਾ ਗਿਆ। ਰੈਲੀ ਦਾ ਲੋਕਾਂ ਨੇ ਭਰਵਾਂ ਸੁਆਗਤ ਕੀਤਾ। ਇਸ ਮੌਕੇ ਤੇ ਮਾਸਟਰ ਸੁਰਿੰਦਰ ਪਾਲ, ਸ਼ਮਸ਼ੇਰ ਚੋਰਮਾਰ ਤੇ ਅਜੈਬ ਜਲਾਲਆਣਾ ਨੇ ਲੋਕਾਂ ਨੂੰ ਅੰਧ ਵਿਸ਼ਵਾਸ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਭਾਰੂਖੇੜਾ ਇਕਾਈ ਦੇ ਪ੍ਰਧਾਨ ਪ੍ਰਲਾਦ ਭਾਰੂਖੇੜਾ ਤੇ ਕਾਲੂ ਰਾਮ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਤੇ ਹਰਦੇਵ ਟੇਲਰ ਨੇ ਜਾਦੂ ਦੇ ਦਿਲਚਸਪ ਸ਼ੋਅ ਵਿਖਾਏ। ਮਾਸਟਰ ਸੁਖਵੀਰ ਸਿੰਘ ਨੇ ਸੈਮੀਨਾਰ ਵਿਚ ਭਰਪੂਰ ਜਾਣਕਾਰੀ ਦਿੱਤੀ। ਪ੍ਰੋਗਰਾਮ ਦੀ ਸਫ਼ਲਤਾ ਵਿਚ ਮੁਲਖ ਸਿੰਘ ਪਿੱਪਲੀ, ਮਾਸਟਰ ਤੇਜਿੰਦਰ ਤੇ ਦਰਸ਼ਨ ਸੰਧੂ ਦਾ ਵਿਸ਼ੇਸ਼ ਸਹਿਯੋਗ ਰਿਹਾ।



## ਸੰਗਰੂਰ ਜ਼ੋਨ :

**ਮੰਗਵਾਲ ਵਿਖੇ ਤਰਕਸ਼ੀਲ ਪ੍ਰੋਗਰਾਮ :**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਸੰਗਰੂਰ ਵਲੋਂ 28 ਅਪ੍ਰੈਲ ਨੂੰ ਸ.ਹ.ਸ. ਮੰਗਵਾਲ ਵਿਖੇ ਇੱਕ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ ਇਸ ਮੌਕੇ ਇਕਾਈ ਮੁਖੀ ਮਾਸਟਰ ਪਰਮ ਵੇਦ ਨੇ ਕਿਹਾ ਕਿ ਬੱਚਿਆਂ/ਅਧਿਆਪਕਾਂ ਨੂੰ ਆਪਣੀ ਸੋਚ ਨੂੰ ਵਿਗਿਆਨਕ ਲੀਹਾਂ ਤੇ ਪਾਉਣਾ ਚਾਹੀਦਾ ਹੈ, ਆਪਣਾ ਨਜਰੀਆ ਵਿਗਿਆਨਕ ਬਣਾ ਕੇ ਮਨੁੱਖ ਬਹੁਤ ਸਾਰੀਆਂ ਸਮੱਸਿਆਵਾਂ, ਵਾਧੂ ਖਰਚਾਂ ਅਤੇ ਸਮੇਂ ਦੀ ਬਰਬਾਦੀ ਤੋਂ ਬਚ ਸਕਦਾ ਹੈ। ਅਧਿਆਪਕਾਂ ਨੂੰ ਆਪਣੀ ਸੋਚ ਵਿਗਿਆਨਕ ਰੱਖਦਿਆਂ ਬੱਚਿਆਂ ਦੀ ਸੋਚ ਨੂੰ ਵਿਗਿਆਲਕ ਬਨਾਉਣ ਤੇ ਜੋਰ ਦਿੱਤਾ। ਇਸ ਮੌਕੇ ਗੁਰਤੇਜ ਸਿੰਘ ਸਾਇੰਸ ਮਾਸਟਰ, ਭੁਪਿੰਦਰ ਸਿੰਘ ਪੰਜਾਬੀ ਮਾਸਟਰ ਨੇ ਵੀ ਆਪਣੇ ਵਿਚਾਰ ਰੱਖੇ। ਚਮਕੌਰ ਸਿੰਘ ਅਤੇ ਕ੍ਰਿਸ਼ਨ ਸਿੰਘ ਨੇ ਜਾਦੂ ਦੇ ਟਰਿੱਕ ਵਿਖਾਇਆ। ਬੱਚਿਆਂ ਤੇ ਅਧਿਆਪਕਾਂ ਨੂੰ ਇਨਾਂ ਪਿੱਛੇ ਛੁਪੇ ਭੇਦਾਂ ਨੂੰ ਦੱਸਿਆ ਤੇ ਕਿਹਾ ਕਿ ਜਾਦੂ ਹੱਥਾਂ ਦੀ ਸਫਾਈ ਹੈ। ਸਕੂਲ ਮੁਖੀ ਸ. ਜਸਪਾਲ ਸਿੰਘ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਪਰਗਟ ਸਿੰਘ ਨੇ ਸਟਾਲ ਲਾਈ। ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ। ਤਰਕਸ਼ੀਲ ਪਰਚੇ ਦੇ ਪੰਜ ਨਵੇਂ ਪਾਠਕ ਬਣਾਏ ਗਏ।

**ਸੰਗਰੂਰ ਵਿਖੇ ਵਰਕਸ਼ਾਪ :**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਸੰਗਰੂਰ ਵਲੋਂ 15 ਮਈ ਨੂੰ ਪਰਜਾਪਤ ਧਰਮਸ਼ਾਲਾ ਸੰਗਰੂਰ ਵਿਖੇ 'ਵਿਚਾਰ, ਵਿਹਾਰ ਤੇ ਸੰਸਕਾਰ' ਵਿਸ਼ੇ ਤੇ ਇੱਕ ਰੋਜ਼ਾ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਇਸ ਦੇ ਮੁੱਖ ਬੁਲਾਰੇ ਸੁਸਾਇਟੀ ਦੇ ਸੂਬਾ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਸਨ। ਰਿਵਾਜਾਂ ਬਾਰੇ ਬੋਲਦਿਆਂ ਕਿਹਾ ਕਿ ਅਸੀਂ ਆਪਣੇ ਵਿਚਾਰਾਂ ਤੋਂ ਬਾਅਦ ਹੀ ਆਪਣਾ ਵਿਚਾਰ ਬਣਾਉਂਦੇ ਹਾਂ ਤੇ ਸਾਡਾ ਵਿਹਾਰ ਹੀ ਸਾਡਾ ਰਹਿਣ ਸਹਿਣ, ਰੀਤੀ ਰਿਵਾਜ਼ ਭਾਵ ਸਾਡਾ ਸਭਿਆਚਾਰ ਹੁੰਦਾ ਹੈ। ਨਜ਼ਰੀਆ ਵਿਗਿਆਨਕ ਨਾ ਹੋਣ ਕਰਕੇ ਕਈ ਵਾਰ ਮਨੁੱਖ ਗੈਰ ਪ੍ਰਮਾਣਕ ਗੱਲਾਂ ਨੂੰ ਆਪਣੀ ਰਹਿਤਲ ਦਾ ਹਿੱਸਾ ਬਣਾ ਲੈਂਦਾ ਹੈ। ਸਾਲਾਂ ਬੱਧੀ ਮਨੁੱਖ ਇਨਾਂ ਫਜ਼ੂਲ ਰਸਮਾਂ ਰਿਵਾਜਾਂ ਦੁਆਲੇ ਘੁੰਮਦਾ ਰਹਿੰਦਾ ਹੈ। ਉਨ੍ਹਾਂ ਰਾਜਨੀਤਕ ਗੁਲਾਮੀ ਤੇ ਮਾਨਸਿਕ ਗੁਲਾਮੀ ਦੀ ਗੱਲ ਕਰਦਿਆਂ ਕਿਹਾ ਕਿ ਮਾਨਸਿਕ ਗੁਲਾਮੀ ਵਾਲਿਆਂ ਨੂੰ ਆਜ਼ਾਦ ਕਰਨਾ ਬਹੁਤ ਮੁਸ਼ਕਲ ਹੈ। ਉਹਨਾਂ ਕਿਹਾ ਕਿ ਮਨੁੱਖ ਵਿਚਾਰਾਂ ਦੀ ਪੱਧਰ ਦੀ ਥਾਂ ਰੀਤੀ ਰਿਵਾਜਾਂ ਦੇ ਪੱਧਰ ਤੇ ਹੀ ਜਿਉਂਦਾ ਹੈ। ਰੀਤੀ ਰਿਵਾਜ਼ਾਂ ਹੌਲੀ ਹੌਲੀ ਬਣਦੇ ਹਨ ਤੇ ਹੌਲੀ ਹੌਲੀ ਹੀ ਲਗਾਤਾਰਤਾ ਰਾਹੀਂ ਖਤਮ ਕੀਤੇ ਜਾ ਸਕਦੇ ਹਨ। ਤਬਦੀਲੀ ਸੰਘਰਸ਼ ਤੇ ਵਿਗਿਆਨਕ ਨਜ਼ਰੀਆ ਹੀ ਜ਼ਿੰਦਗੀ ਹੈ। ਉਹਨਾਂ ਤਰਕਸ਼ੀਲ ਸੁਸਾਇਟੀ ਵਲੋਂ ਲੋਕਾਂ ਦਾ ਨਜ਼ਰੀਆ ਵਿਗਿਆਨਕ ਬਨਾਉਣ ਦੇ ਉਦੇਸ਼ ਬਾਰੇ ਤੇ ਉਸ ਦੀ ਸਾਰਥਿਕਤਾ ਬਾਰੇ ਬੋਲਦਿਆਂ ਕਿਹਾ ਕਿ ਇਸ ਰਾਹੀਂ ਮਨੁੱਖ ਸੱਚੇ ਸਿੱਟੇ ਕੱਢਦਾ ਹੈ ਤੇ ਸੱਚਾਈ ਨੂੰ ਹੀ ਆਪਣੀ ਮਾਨਸਿਕਤਾ ਦਾ ਹਿੱਸਾ ਬਣਾਉਂਦਾ ਹੈ। ਉਨ੍ਹਾਂ ਉੱਠੇ ਸਵਾਲਾਂ ਦੇ ਜਵਾਬ ਤੇ ਸ਼ੰਕਿਆਂ ਦੀ ਨਵਿਰਤੀ ਵਿਸਥਾਰ ਸਹਿਤ ਕੀਤੀ। ਲੈਕ.ਕੁਲਵੰਤ ਸਿੰਘ, ਮਾਸਟਰ ਗੁਰਚਰਨ ਸਿੰਘ, ਗੁਰਸੇਵਕ ਸਿੰਘ, ਸਵਰਨਜੀਤ ਸਿੰਘ, ਮਾਂਗੇ ਰਾਮ, ਹਰਿੰਦਰ ਲਾਲੀ ਵਕੀਲ ਸੁਨਾਮ, ਰਾਮ ਕੁਮਾਰ ਪਟਿਆਲਾ, ਗੁਰਮੀਤ ਕੌਰ ਨੇ ਬਹਿਸ ਵਿਚ ਹਿੱਸਾ ਲਿਆ। ਇਕਾਈ ਮੁਖੀ ਮਾਸਟਰ ਪਰਮ ਵੇਦ ਨੇ ਹਾਜ਼ਰੀਨ ਨੂੰ ਜੀ ਆਇਆਂ ਕਹਿੰਦਿਆਂ ਵਰਕਸ਼ਾਪ ਕਰਾਉਣ ਦੇ ਉਦੇਸ਼ ਬਾਰੇ ਵਿਸਥਾਰ ਪੂਰਵਕ ਦੱਸਿਆ ਤੇ ਜੋਨ ਮੁਖੀ ਹਰਦੇਵ ਸਿੰਘ ਰਾਠੀ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ। ਕ੍ਰਾਂਤੀਕਾਰੀ ਸਭਿਆਚਾਰਕ ਕੇਂਦਰ ਤੇ ਭੋਲਾ ਸਿੰਘ ਮਾਡਲ ਟਾਊਨ ਤੇ ਰਾਮ ਕੁਮਾਰ ਪਟਿਆਲਾ ਨੇ ਅਗਾਂਹਵਧੂ ਗੀਤ ਗਾਏ। ਰਾਮਕੁਮਾਰ ਨੇ ਅਣਜੰਮੀ ਧੀ ਦੀ ਪੁਕਾਰ ਚਿੱਠੀ ਪੜ੍ਹ ਕੇ ਬਿਆਨ ਕੀਤੀ।

ਪਰਮਵੇਦ ਸੰਗਰੂਰ

**ਇਕਲੌਤੇ ਬੇਟੇ ਦੇ ਸ਼ਰਧਾਂਜਲੀ ਸਮਾਗਮ ਤੇ ਖ਼ੂਨਦਾਨ ਕੈਂਪ :**

ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਮੂਨਕ ਦੇ ਮਸ਼ਹੂਰ ਪਿੰਡ ਰਾਮਪੁਰਾ ਗੁੱਜਰਾਂ ਵਿਖੇ ਡਾ. ਹਾਕਮ ਸਿੰਘ ਦੇ ਬੇਟੇ ਅਤੇ ਵੈਟਰਨਰੀ ਫਾਰਮਾਸਿਸਟ ਜਸਵੰਤ ਸਿੰਘ ਦੇ ਭਤੀਜੇ ਮੋਹਿਤ ਦੀ ਸਿਰਫ 14 ਸਾਲ ਦੀ ਉਮਰ ਵਿਚ ਅਚਾਨਕ ਹੋਈ ਕਹਿਰ ਦੀ ਮੌਤ ਨੇ ਜਿੱਥੇ ਘਰ ਪਰਿਵਾਰ ਅਤੇ ਨੇੜੇ ਸਨੇਹੀਆਂ, ਰਿਸ਼ਤੇਦਾਰਾਂ ਨੂੰ ਝੰਜੋੜ ਕੇ ਰੱਖ ਦਿੱਤਾ ਉੱਥੇ ਇਸ ਪਰਿਵਾਰ ਵਲੋਂ 11 ਮਈ ਨੂੰ ਹੋਏ ਸ਼ਰਧਾਂਜਲੀ ਸਮਾਰੋਹ ਦੇ ਮੌਕੇ ਤੇ ਲੋਕਾਂ ਨੂੰ ਸੇਧ ਦੇਣ ਲਈ ਖ਼ੂਨਦਾਨ ਕੈਂਪ ਲਗਾਇਆ ਗਿਆ। ਜਿਸ ਵਿਚ ਇਕੱਤਰ ਵਿਅਕਤੀਆਂ ਵੱਲੋਂ 40 ਤੋਂ ਜ਼ਿਆਦਾ ਖ਼ੂਨ ਦੇ ਯੂਨਿਟਾਂ ਦਾ ਦਾਨ ਕੀਤਾ ਗਿਆ। ਇਸ ਮੌਕੇ ਤੇ ਤਰਕਸ਼ੀਲ ਆਗੂ ਲਾਭ ਸਿੰਘ ਛਾਜਲਾ, ਹਰਿੰਦਰ ਲਾਲੀ ਅਤੇ ਹੋਰ ਪਤਵੰਤੇ ਹਾਜ਼ਰ ਸਨ। ਇਸ ਕੈਂਪ ਨੂੰ ਨੇਪਰੇ ਚਾੜ੍ਹਨ ਵਿਚ ਸ਼ੇਰੇ ਪੰਜਾਬ ਯੂਥ ਸਪੋਰਟਸ ਕਲੱਬ ਰਜਿ: ਰਾਮਪੁਰਾ ਗੁੱਜਰਾਂ ਅਤੇ ਜਗਦੰਬੇ ਬਲੱਡ ਬੈਂਕ ਟੋਹਾਣਾ ਦਾ ਵਿਸ਼ੇਸ਼ ਯੋਗਦਾਨ ਰਿਹਾ। ਪਰਿਵਾਰ ਵਲੋਂ ਹਾਕਮ ਸਿੰਘ ਜਸਵੰਤ ਸਿੰਘ ਨੇ ਤਰਕਸ਼ੀਲ ਮੈਗਜ਼ੀਨ ਲਈ 500/- ਰੁਪਏ ਸਹਾਇਤਾ ਕੀਤੀ। ਇਸ ਪੱਛੜੇ ਇਲਾਕੇ ਵਿਚ ਹੁਣ ਤੱਕ ਦੇ ਇਤਿਹਾਸ ਵਿਚ ਇਹ ਅਜਿਹਾ ਪਹਿਲਾ ਮੌਕਾ ਸੀ ਜਦੋਂ ਕਿਸੇ ਦੁਖੀ ਪਰਿਵਾਰ ਵੱਲੋਂ ਅੰਤਾਂ ਦੀ ਔਖੀ ਘੜੀ ਵਿਚ

ਮਾਨਵ ਹਿੱਤ ਦੇ ਕਾਰਜਾਂ ਦਾ ਪੱਲਾ ਨਾ ਛੱਡਿਆ ਗਿਆ ਹੋਵੇ। ਪੂਰੇ ਇਲਾਕੇ ਵਿਚ ਜਿੱਥੇ ਇਸ ਵਿਗਿਆਨਕ ਅਤੇ ਅਗਾਂਹਵਧੂ ਸੋਚ ਵਾਲੇ ਉੱਦਮ ਦੀ ਚਰਚਾ ਦੇਖਣ ਨੂੰ ਮਿਲੀ ਉੱਥੇ ਲੋਕਾਂ ਵੱਲੋਂ ਇਸ ਦੀ ਬਹੁਤ ਪ੍ਰਸ਼ੰਸਾ ਵੀ ਕੀਤੀ ਜੀ ਰਹੀ ਹੈ ।

**ਜੋਤਿਸ਼ ਸੰਮੇਲਨ ਠੁੱਸ :**

ਜੋਤਿਸ਼ੀਆਂ ਵੱਲੋਂ ਜਨਮ ਪੱਤਰੀ, ਜਨਮ ਕੁੰਡਲੀ, ਟੇਵੇ, ਲਗਨ, ਮਹੂਰਤ, ਮੰਗਲੀਕ, ਸਾੜ੍ਹਸਤੀ, ਰਾਹੂ-ਕੇਤੂ ਆਦਿ ਦੇ ਨਾਮ ਹੇਠ ਲੋਕਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ । ਇਸ ਲੜੀ ਤਹਿਤ ਧੂਰੀ ਇਲਾਕੇ ਦੇ ਕੁਝ ਸੁਆਰਥੀ ਤੱਤਾਂ ਵਲੋਂ ਸ਼੍ਰੀ ਸਨਾਤਨ ਧਰਮ ਸਭਾ ਆਸ਼ਰਮ ਵਿਖੇ 11-12 ਜੂਨ ਨੂੰ ਅਖਿਲ ਭਾਰਤੀ ਜੋਤਿਸ਼ ਮਹਾਂ ਸੰਮੇਲਨ ਕਰਵਾਉਣ ਦਾ ਪ੍ਰਪੰਚ ਰਚਿਆ ਗਿਆ। ਇਸ ਸੰਮੇਲਨ ਦੀ ਭਿਣਕ ਪੈਂਦੇ ਹੀ ਤਰਕਸ਼ੀਲ ਸੁਸਾਇਟੀ ਜ਼ੋਨ ਪੱਧਰ ਤੇ ਸਰਗਰਮ ਹੋ ਗਈ ਜਿਸ ਵਿਚ ਜ਼ੋਨ ਬਰਨਾਲਾ ਦੇ ਜਥੇਬੰਦਕ ਮੁਖੀ ਹਰਦੇਵ ਰਾਠੀ ਦੀ ਸਲਾਹ ਤੇ ਜੋਨਲ ਮੀਡੀਆ ਇੰਚਾਰਜ ਐਡਵੋਕੇਟ ਹਰਿੰਦਰ ਲਾਲੀ ਨੇ ਧੂਰੀ ਇਕਾਈ ਦੇ ਮੁਖੀ ਸੁਖਦੇਵ ਧੂਰੀ, ਰਤਨ ਸਿੰਘ, ਪਿਆਰਾ ਸਿੰਘ, ਲਾਲ ਸਿੰਘ, ਮਨਜੀਤ ਬਬਲੀ, ਸੁਖਦਰਸ਼ਨ, ਮਨਦੀਪ, ਵਰਿੰਦਰ, ਮੋਨੂੰ, ਅਰੁਣ ਅਤੇ ਰਜਿੰਦਰ ਰਾਜੂ ਦੀ ਸਰਗਰਮੀ ਸਦਕਾ ਇਸ ਸੰਮੇਲਨ ਦੇ ਸ਼ੁਰੂ ਹੋਣ ਤੋਂ ਐਨ ਇੱਕ ਦਿਨ ਪਹਿਲਾਂ ਪ੍ਰੈੱਸ ਕਾਨਫਰੰਸ ਕੀਤੀ ਜਿਸ ਵਿੱਚ ਤਰਕਸ਼ੀਲਾਂ ਨੇ ਜੋਤਿਸ਼ੀਆਂ ਤੇ ਸੰਮੇਲਨ ਦੇ ਪ੍ਰਬੰਧਕਾਂ ਨੂੰ ਚੁਣੌਤੀ ਦਿੱਤੀ ਕਿ ਉਹ ਸੁਸਾਇਟੀ ਵੱਲੋਂ ਰੱਖੀ ਸ਼ਰਤ ਜਿੱਤ ਕੇ ਦਿਖਾਉਣ । ਤਰਕਸ਼ੀਲ ਸੁਸਾਇਟੀ ਨੇ ਪ੍ਰਸ਼ਾਸਨ ਤੋਂ ਮੰਗ ਕੀਤੀ ਕਿ ਅਜਿਹੇ ਅਨਸਰਾਂ ਉੱਪਰ ਫੌਜ਼ਦਾਰੀ ਮੁਕੱਦਮੇ ਬਣਾਏ ਜਾਣ। ਪ੍ਰੈੱਸ ਕਾਨਫਰੰਸ ਮੌਕੇ ਹਾਜ਼ਰ ਪੱਤਰਕਾਰਾਂ ਨੂੰ ਜੋਤਿਸ਼ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਗਈ ਅਤੇ ਸਿੱਧ ਕੀਤਾ ਗਿਆ ਕਿ ਇਹ ਸਭ ਕੁਝ ਮਹਿਜ਼ ਇੱਕ ਫਰਾਡ ਹੈ । ਮੀਡੀਆ ਨੇ ਇਸ ਘਟਨਾਕ੍ਰਮ ਨੂੰ ਖੁੱਲ੍ਹੀ ਥਾਂ ਦਿੱਤੀ ਸਿੱਟੇ ਵਜੋਂ ਜੋਤਿਸ਼ ਸੰਮੇਲਨ ਸ਼ੁਰੂ ਹੋਣ ਤੋਂ ਪਹਿਲਾਂ ਹੀ ਠੁੱਸ ਹੋ ਗਿਆ।

ਰਿਪੋਰਟ : ਹਰਿੰਦਰ ਲਾਲੀ ਐਡਵੋਕੇਟ

**ਜਲੰਧਰ ਜ਼ੋਨ :**

**ਇਕਾਈ ਫਗਵਾੜਾ ਵਲੋਂ ਸੈਮੀਨਾਰ :**

ਇਕਾਈ ਵਲੋਂ ਜਾਤ ਪਾਤੀ ਵਿਵਸਥਾ ਤੇ ਤਰਕਸ਼ੀਲਤਾ ਵਿਸ਼ੇ ਉਪਰ ਸੈਮੀਨਾਰ ਕਰਵਾਇਆ ਗਿਆ। ਜਿਸ ਵਿਚ ਪਲਸ ਮੰਚ ਦੇ ਆਗੂ ਤੇ ਪ੍ਰਸਿੱਧ ਕਹਾਣੀਕਾਰ ਸ਼੍ਰੀ ਅਤਰਜੀਤ ਨੇ ਭਾਵਪੂਰਤ ਪਰਚਾ ਪੜ੍ਹਿਆ। ਉਨ੍ਹਾਂ ਆਖਿਆ ਕਿ ਇਸ ਵਿਵਸਥਾ ਤੋਂ ਦੁਖੀ ਲੋਕ ਜਦ ਆਪਣੀ ਹੱਕ ਜਤਾਈ ਦੀ ਗੱਲ ਕਰਦੇ ਹਨ ਤਾਂ ਪਿੰਡਾਂ ਵਿੱਚ ਅਖੌਤੀ ਉੱਚ ਜਾਤੀਆਂ ਵਲੋਂ ਉਨ੍ਹਾਂ ਦੇ ਸਮਾਜਿਕ ਬਾਈਕਾਟ ਦਾ ਰਾਹ ਅਪਣਾਇਆ ਜਾਂਦਾ ਹੈ। ਦੂਸਰੇ ਪਾਸੇ ਡਾ. ਅੰਬੇਦਕਰ ਦਾ ਨਾਂ ਲੈ ਕੇ ਉਭਰਿਆ ਸਿਆਸੀ ਮੰਚ ਵੀ ਵਿਵਸਥਾ ਦੇ ਸਤਾਏ ਲੋਕਾਂ ਦੀ ਮੁਕਤੀ ਦੀ ਜੱਦੋ ਜਹਿਦ ਨੂੰ ਸਿਰਫ ਸਰਕਾਰਾਂ ਬਦਲਣ ਤੇ ਰਿਜ਼ਰਵੇਸ਼ਨ ਵਰਗੀਆਂ ਸਹੂਲਤਾਂ ਤੱਕ ਹੀ ਸੀਮਿਤ ਰੱਖਦਾ ਹੈ। ਪਰਚੇ ਤੇ ਬਹਿਸ ਦਾ ਆਰੰਭ 'ਮੁਕਤੀ ਮਾਰਗ' ਦੇ ਸੰਪਾਦਕ ਅਮੋਲਕ ਸਿੰਘ ਨੇ ਕੀਤਾ। ਉਨ੍ਹਾਂ ਆਖਿਆ ਕਿ ਜਮਾਤੀ ਜੱਦੋ ਜਹਿਦ ਵਿੱਚ ਦਲਿਤ ਮਸਲਾ ਇੱਕ ਅਹਿਮ ਵਿਚਾਰਨ ਯੋਗ ਮਸਲਾ ਹੈ ਜਿਸ ਨੂੰ ਛੂਹ ਕੇ ਤਰਕਸ਼ੀਲ ਸੁਸਾਇਟੀ ਨੇ ਚੰਗਾ ਉਪਰਾਲਾ ਕੀਤਾ ਹੈ । ਬਹਿਸ ਵਿੱਚ ਹੋਰਨਾਂ ਤੋਂ ਇਲਾਵਾ ਜਸਵਿੰਦਰ ਫਗਵਾੜਾ, ਅਸ਼ੋਕ ਕੁਲਥਮ, ਅਵਿਨਾਸ਼, ਸੁਰਿੰਦਰ ਪਾਲ ਪੱਦੀ ਜਗੀਰ, ਗੁਰਚੇਤਨ ਦਾਸ, ਬਗੀਚਾ ਰਾਮ, ਹਰਭਜਨ ਸਿੰਘ ਢੇਸੀ ਨੇ ਭਾਗ ਲਿਆ ਤੇ ਸੰਚਾਲਨ ਦੀ ਜ਼ਿੰਮੇਵਾਰੀ ਘਨਸ਼ਾਮ ਨੇ ਨਿਭਾਈ ।

ਰਿਪੋਰਟ : ਜਸਵਿੰਦਰ ਸਿੰਘ, ਜ਼ੋਨ ਜਥੇਬੰਦਕ ਮੁਖੀ

**ਇਕਾਈ ਜਲੰਧਰ :**

ਇਲਾਕੇ ਦੇ ਸਕੂਲਾਂ ਵਿੱਚ ਸਰਵ ਸਿੱਖਿਆ ਸਬੰਧੀ ਲੱਗ ਰਹੇ ਸੈਮੀਨਾਰਾਂ ਵਿੱਚ ਸ਼੍ਰੀ ਵਿਸ਼ਵਾਮਿੱਤਰ ਤੇ ਜਰਨੈਲ ਸਿੰਘ ਨੇ ਤਰਕਸ਼ੀਲ ਲਹਿਰ ਬਾਰੇ ਵਿਸਥਾਰ ਸਹਿਤ ਦੱਸਿਆ। ਹਰ ਸੈਮੀਨਾਰ ਵਿਚ 35-40 ਅਧਿਆਪਕਾਂ ਨੂੰ ਸੰਬੋਧਨ ਕਰਦਿਆਂ ਭੂਤ ਪ੍ਰੇਤ, ਜਾਦੂ ਟੂਣੇ ਆਦਿ ਦੀ ਅਸਲੀਅਤ ਬਾਰੇ ਦੱਸਿਆ ਤੇ ਪਾਖੰਡੀ ਚੇਲਿਆਂ ਨੂੰ ਸੁਸਾਇਟੀ ਦੁਆਰਾ ਰੱਖੇ ਹੋਏ ਚੈਲਿੰਜ ਬਾਰੇ ਜਾਣਕਾਰੀ ਦਿੱਤੀ। ਹਾਜ਼ਰ ਅਧਿਆਪਕਾਂ ਨੇ ਬੁਲਾਰਿਆਂ ਪਾਸੋਂ ਕਾਫੀ ਪ੍ਰਸ਼ਨ ਪੁੱਛੇ ਅਤੇ ਆਪਣੇ ਸ਼ੰਕਿਆਂ ਦੀ ਨਵ੍ਰਿਤੀ ਕੀਤੀ । ਇੱਕ ਸਕੂਲ ਦਾ ਅਧਿਆਪਕ ਦੂਸਰਿਆਂ ਦੀਆਂ ਹੱਥ ਰੇਖਾਵਾਂ ਦੇਖ ਕੇ ਭਵਿੱਖਬਾਣੀਆਂ ਕਰਦਾ ਸੀ ਪਰੰਤੂ ਪ੍ਰੋਗਰਾਮ ਵੇਖਣ ਤੋਂ ਬਾਅਦ ਉਨ੍ਹਾਂ ਆਪਣੇ ਸਕੂਲ ਵਿੱਚ ਤਰਕਸ਼ੀਲ ਸਮਾਗਮ ਕਰਵਾਉਣ ਦਾ ਸੱਦਾ ਦਿੱਤਾ। ਸੈਮੀਨਾਰਾਂ ਵਿਚ ਪਰਮਜੀਤ ਸਿੰਘ ਨੇ ਜਾਦੂ ਦੇ ਟਰਿੱਕ ਦਿਖਾਏ ।

ਰਿਪੋਰਟ : ਵਿਸ਼ਵਾਮਿੱਤਰ ਬੰਮੀ

**ਚੰਡੀਗੜ੍ਹ ਜ਼ੋਨ :**

**ਇਕਾਈ ਰੋਪੜ :**

2 ਮਈ ਨੂੰ ਪਿੰਡ ਮਾਜਰੀ ਠੇਕੇਦਾਰਾਂ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਗਿਆ । ਉਦਘਾਟਨ ਸਰਪੰਚ ਬਲਦੇਵ ਰਾਜ ਨੇ ਕੀਤਾ। ਪੀਪਲਜ਼ ਥੀਏਟਰ ਦੀ ਟੀਮ ਵਲੋਂ ਦੇਵ ਪੁਰਸ਼ ਹਾਰ ਗਏ ਨਾਟਕ ਖੇਡਿਆ ਗਿਆ। ਗੁਰਮਿੰਦਰ ਖੇੜੀ ਤੇ ਸਾਥੀਆਂ ਨੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ । ਜਾਦੂ ਸ਼ੋਅ ਜਗਤਰਨ ਘੰਟ ਨੇ ਵਿਖਾਇਆ। ਪਵਨ ਕੁਮਾਰ ਰੱਤੋਂ ਨੇ ਤਰਕਸ਼ੀਲਤਾ ਬਾਰੇ ਭਾਵਪੂਰਤ ਤਕਰੀਰ ਕੀਤੀ ।

14 ਮਈ ਨੂੰ ਇਕਾਈ ਵਲੋਂ ਸਨ ਸਿਟੀ ਰੋਪੜ ਵਿਖੇ



ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਮਾਸਟਰ ਤ੍ਰਿਲੋਚਨ ਸਿੰਘ ਦੀ ਨਿਰਦੇਸ਼ਨਾਂ 'ਚ ਨਾਟਕ 'ਸਾੜ੍ਹਸਤੀ' ਤੇ 'ਮਿੱਟੀ ਰੁਦਨ ਕਰੇ' ਸਫਲਤਾ ਸਹਿਤ ਖੇਡੇ ਗਏ । ਬਲਦੇਵ ਜਲਾਲ ਤੇ ਦਵਿੰਦਰ ਪੂਨੀਆ ਨੇ ਤਕਰੀਰਾਂ ਕੀਤੀਆਂ । ਕੁਮਾਰੀ ਨਵਕਿਰਨ, ਖਮਿੰਦਰ ਸਿੰਘ ਤੇ ਦਵਿੰਦਰ ਸਰਥਲੀ ਨੇ ਆਪਣੇ ਗੀਤ ਕਵਿਤਾਵਾਂ ਨਾਲ ਮੇਲੇ ਵਿਚ ਆਪਣੀ ਹਾਜ਼ਰੀ ਲਵਾਈ।

ਰਿਪੋਰਟ : ਪਵਨ ਕੁਮਾਰ ਰੱਤੋਂ

**ਇਕਾਈ ਉੱਚਾ ਪਿੰਡ ਘੰਟ :**

ਇਕਾਈ ਵੱਲੋਂ ਪਿੰਡ ਵਿੱਚ ਨਵੇਂ ਮੈਂਬਰਾਂ ਨੂੰ ਸਿੱਖਿਅਤ ਕਰਨ ਲਈ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿਚ ਜ਼ੋਨ ਮੁਖੀ ਜਰਨੈਲ ਕ੍ਰਾਂਤੀ ਨੇ ਬਿੱਗ ਬੈਂਗ ਸਿਧਾਂਤ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਅਜੀਤ ਪ੍ਰਦੇਸੀ ਨੇ ਸੁਸਾਇਟੀ ਦੇ ਇਤਿਹਾਸ ਬਾਰੇ ਚਾਨਣਾ ਪਾਇਆ ।

ਜਗਤਰਨ ਘੰਟ

**ਇਕਾਈ ਨੰਗਲ ਡੈਮ :**

ਇਕਾਈ ਵੱਲੋਂ ਹੋਲੇ ਮਹੱਲੇ ਦੇ ਮੇਲੇ ਤੇ ਸ਼੍ਰੀ ਰਾਕੇਸ਼ ਕੁਮਾਰ, ਬਹਾਦਰ ਸਿੰਘ, ਰਾਮ ਪਾਲ ਤੇ ਹਰਨੇਕ ਸਿੰਘ ਨੇ ਇਕਾਈ ਰੋਪੜ ਦੇ ਤਰਕਸ਼ੀਲ ਵਰਕਰਾਂ ਪਵਨ ਰੱਤੋਂ ਤੇ ਅਸ਼ੋਕ ਕੁਮਾਰ ਦੇ ਸਹਿਯੋਗ ਨਾਲ ਦੋ ਦਿਨ ਪੁਸਤਕ ਪ੍ਰਦਰਸ਼ਨੀ ਲਗਾਈ ਜਿੱਥੋਂ ਲੋਕਾਂ ਨੇ ਸਾਹਿਤ ਖਰੀਦਿਆ।

ਪ੍ਰਚਾਰ ਸਕੱਤਰ, ਨੰਗਲ ਡੈਮ

# ਲਾਈਫ ਮੈਂਬਰਸ਼ਿਪ

893. RAJBIR SINGH SAINI
S/O ATTAR SINGH,
MOHALLA POORI BAZAR

894.MASTER HARKESH SINGH
S/O RAJMOHINDER SINGH,
VILL.KAHANGARH,
P.O.GHANAUR JATTAN,
DISTT.SANGRUR

895.GURPAL SINGH,
P.O.BOX - 753, CROYDON VICTORIA,
AUSTTRALIA - 3136

896.JASKARAN SINGH
S/O MEJOR SINGH
S/O GULZAR SINGH,
V.P.O.CHUGHE KALAN, DISTT.BATHINDA

897.HEADMASTER,
VOT.HIGH SCHOOL,
V.P.O.PITHO, TEH.PHUL, DISTT.BATHINDA

898.MANVEET KAUR
D/O JASWANT SINGH,
H.NO.147, PARTAP NAGAR,
V.P.O.SUDHAR BAZAR,
DISTT.LUDHIANA-141104

899.PRINCIPAL,
GOVT.SENIOR SECONDARY SCHOOL,
V.P.O.BHIKHWIND, DISTT.AMRITSAR

900.PRINCIPAL,
VOT.SENIOR SECONDARY SCHOOL,
V.P.O.BHIKHIWIND, DISTT.AMRITSAR

901.RAM DHAN S/O JAGGA SINGH,
V.P.O.JHALL, TEH.MALERKOTLA,
DISTT.SANGUR

902.HARMOHAN SINGH SAHOTA
S/O SH.BAWA SINGH,
V.P.O.PHALTOA VIA BARA PIND,
DISTT.JALLANDAR

903.JOGINDER SINGH BJREWALA,
INDIRA MARAG,
SUNAM, DISTT.SANGRUR

904. MOHAN SINGH, H.NO.34,
GALI NO.2, HARGOBIND NAGAR,
ROPAR.

905 SATNAM SINGH SHEERA, 96, VINTAGE GATE, PROMTON L6X5C2 ONTORIO CANADA

# ਗੋਲੂ ਦਾ ਪ੍ਰੇਮੀ

- ਰਾਧਾ ਜੇ.

ਜੰਬੂ ਸ਼ੇਰ ਜੰਗਲ ਦਾ ਰਾਜਾ ਹੈ। ਉਹ ਬਹੁਤ ਛੇਤੀ ਗੁੱਸੇ 'ਚ ਆ ਜਾਂਦਾ ਹੈ। ਪਰ ਉਹ ਉਨਾਂ ਹੀ ਚੰਗਾ ਹੈ। ਉਹ ਸਿਰਫ ਉਨ੍ਹਾਂ ਨੂੰ ਹੀ ਦੁਖੀ ਕਰਦਾ ਹੈ ਜਿਹੜੇ ਕੋਈ ਗਲਤੀ ਕਰਦੇ ਹਨ। ਹਾਥੀ ਟਿੰਕੂ ਉਸਦਾ ਸਭ ਤੋਂ ਪਿਆਰਾ ਮਿੱਤਰ ਹੈ। ਇਸ ਚੰਗੇ ਟਿੰਕੂ ਨਾਲ, ਜੰਬੂ ਜੰਗਲ ਦੇ ਸਰਕਾਰੀ ਮਾਮਲਿਆਂ ਬਾਰੇ ਵੀ ਵਿਚਾਰ-ਵਟਾਂਦਰਾ ਕਰਦਾ ਹੈ। ਸਿਆਣਾ ਟਿੰਕੂ ਸਮੇਂ ਸਮੇਂ ਤੇ ਉਸਨੂੰ ਆਪਣੀ ਸਲਾਹ ਦਿੰਦਾ ਹੈ। ਐਪਰ ਉਥੇ ਇਕ ਹੋਰ ਆਦਮੀ ਹੈ ਜਿਹੜਾ ਇਸ ਸਭ ਕੁੱਛ ਚੰਗਾ ਨਹੀਂ ਲਗਦਾ। ਉਹ ਟਿੰਕੂ 'ਤੇ ਸੜ੍ਹਦਾ ਹੈ। ਉਹ ਕੌਣ ਸੀ? ਇਹ ਚਲਾਕ ਲੂੰਬੜ ਗੋਲੂ ਸੀ। ਉਹ ਕਿਸੇ ਨਾ ਕਿਸੇ ਤਰ੍ਹਾਂ ਨਾਲ ਜੰਬੂ ਨੂੰ ਜੰਗਲ ਵਿਚੋਂ ਕੱਢ ਕੇ ਆਪ ਉਥੋਂ ਦਾ ਰਾਜਾ ਬਣਨਾ ਚਾਹੁੰਦਾ ਸੀ। ਉਸਨੇ ਇਸ ਨੀਤ ਨਾਲ ਕਈ ਯੋਜਨਾਵਾਂ ਅਜ਼ਮਾਈਆਂ। ਪਰ ਚੁਸਤ ਟਿੰਕੂ ਨੇ ਸਾਰੀਆਂ ਹੀ ਠੁੱਸ ਕਰ ਦਿੱਤੀਆਂ।

ਦਿਨ ਗੁਜ਼ਰਦੇ ਗਏ। ਗਰਮੀ ਆ ਗਈ ਅਤੇ ਨਾਲ ਹੀ ਨਾਲ ਦੇ ਜੰਗਲ ਵਿਚ ਹਾਥੀ ਚਾਚੇ ਦੀ ਲੜਕੀ ਦੀ ਸ਼ਾਦੀ ਵੀ ਆ ਗਈ। ਟਿੰਕੂ ਸ਼ਾਦੀ 'ਚ ਸ਼ਾਮਲ ਹੋਣ ਲਈ ਗਿਆ। ਉਸਨੇ ਇਕ ਹਫਤੇ ਬਾਅਦ ਹੀ ਮੁੜਨਾ ਸੀ।

"ਜੰਬੂ ਨੂੰ ਜੰਗਲ ਵਿਚੋਂ ਕੱਢਣ ਦਾ ਇਹ ਠੀਕ ਮੌਕਾ ਹੈ" ਗੋਲੂ ਨੇ ਸੋਚਿਆ।

"ਪ੍ਰੰਤੂ ਕਿਸ ਤਰ੍ਹਾਂ?" ਗੋਲੂ ਨੂੰ ਕੋਈ ਚਾਲ ਨਾ ਸੁੱਝੀ। ਇਸ ਸਮੇਂ ਜੰਗਲ ਦੇ ਜਾਨਵਰ ਗਰਮੀ ਦੀ ਤਪਸ਼ ਨੂੰ ਝੱਲਣ ਵਿਚ ਔਖ ਮਹਿਸੂਸ ਕਰ ਰਹੇ ਸਨ। ਕੋਈ ਵੀ ਗੁਫਾਵਾਂ ਵਿਚ ਨਹੀਂ ਬੈਠ ਸਕਦਾ ਸੀ। ਇੱਥੋਂ ਤੱਕ ਕਿ ਬਾਦਸ਼ਾਹ ਜੰਬੂ ਵੀ ਦੂਸਰਿਆਂ ਵਾਂਗ ਮੁੜਕੋ-ਮੁੜਕੀ ਹੋਇਆ ਪਿਆ ਸੀ। ਉਹ ਆਪਣੇ ਮਹਿਲ 'ਚੋਂ ਬਾਹਰ ਆਇਆ। ਉਹ ਗਰਮੀ ਨਾ ਝੱਲੀ ਜਾਣ ਕਰਕੇ ਗੁੱਸੇ 'ਚ ਆਂਗਣ 'ਚ ਇਧਰ-ਉਧਰਤੁਰਿਆ ਫਿਰਦਾ ਸੀ। ਕਦੇ ਕਦੇ ਉਹ ਗੁੱਸੇ ਵਿਚ ਆ ਕੇ ਧਰਤੀ ਤੇ ਪੈਰ ਮਾਰਦਾ। ਇਹ ਦੇਖਦਿਆਂ ਗੋਲੂ ਨੂੰ ਇਕ ਖਿਆਲ ਆਇਆ। ਉਹ ਕਹਿਗਾ ਕਿ ਰਾਜਾ ਪਾਗਲ ਹੋ ਗਿਆ ਹੈ। ਫਿਰ ਕੋਈ ਵੀ ਜੰਬੂ ਨੂੰ ਆਪਣਾ ਰਾਜਾ ਨਹੀਂ ਮੰਨੇਗਾ।

ਗੋਲੂ ਝੱਟਪੱਟ ਨਾਲ ਲਗਵੀਂ ਗੁਫਾ 'ਚ ਗਿਆ। ਟਾਈਗਰ ਚਾਚਾ ਉਸ ਗੁਫਾ 'ਚ ਰਹਿੰਦਾ ਸੀ। ਉਸਨੇ ਟਾਈਗਰ ਚਾਚਾ ਨੂੰ ਕਿਹਾ-

"ਟਾਈਗਰ ਚਾਚਾ, ਸਾਡਾ ਰਾਜਾ ਪਾਗਲ ਹੋ ਗਿਆ ਹੈ।"

ਟਾਈਗਰ ਚਾਚਾ ਇਹ ਸੁਣਦਿਆਂ ਹੀ ਸੁੰਨ ਹੋ ਗਿਆ। ਫਿਰ ਉਹ ਮਹਿਲ ਵੱਲ ਭੱਜਿਆ। ਇਸੇ ਦੌਰਾਨ ਗੋਲੂ ਹੋਰ ਗੁਫਾ 'ਚ ਗਿਆ। ਭਾਲੂ ਚਾਚਾ ਉਥੇ ਰਹਿੰਦਾ ਸੀ। ਉਸਨੇ ਭਾਲੂ ਚਾਚਾ ਨੂੰ ਦੱਸਿਆ-

"ਭਾਲੂ ਚਾਚਾ, ਸਾਡਾ ਰਾਜਾ ਪਾਗਲ ਹੋ ਗਿਆ ਹੈ।"

ਭਾਲੂ ਚਾਚੇ ਨੂੰ ਇਹ ਸੁਣਕੇ ਝਟਕਾ ਲੱਗਿਆ। ਉਹ ਰਾਜੇ ਨੂੰ ਦੇਖਣ ਲਈ ਮਹਿਲ ਵੱਲ ਦੌੜਿਆ। ਇਸੇ ਸਮੇਂ ਦੌਰਾਨ ਗੋਲੂ, ਗੈਂਡੇ ਚਾਚੇ ਦੀ ਗੁਫਾ ਵੱਲ ਗਿਆ। ਉਸਨੇ ਗੈਂਡੇ ਚਾਚੇ ਨੂੰ ਕਿਹਾ-

"ਗੈਂਡੇ ਚਾਚਾ, ਸਾਡਾ ਰਾਜਾ ਪਾਗਲ ਹੋ ਗਿਆ ਹੈ।"

ਗੋਲੂ ਨੇ ਆਪਣੀ ਗੱਲ ਵੀ ਅਜੇ ਪੂਰੀ ਨਹੀਂ ਕੀਤੀ ਸੀ ਕਿ ਗੈਂਡਾ ਚਾਚਾ ਮਹਿਲ ਵੱਲ ਦੌੜ ਪਿਆ। ਗੋਲੂ ਸਾਰੇ ਜੰਗਲ ਵਿਚ ਦੌੜਿਆ ਫਿਰਦਾ ਰਿਹਾ ਅਤੇ ਸਾਰੇ ਜਾਨਵਰਾਂ ਕੋਲ ਇਹ ਝੂਠ ਮਾਰਦਾ ਰਿਹਾ।

ਇਕ, ਇਕ ਕਰਕੇ ਸਾਰੇ ਜਾਨਵਰ ਮਹਿਲ ਵੱਲ ਰਾਜੇ ਨੂੰ ਦੇਖਣ ਚਲੇ ਗਏ। ਉਹ ਉਥੇ ਜਾ ਕੇ ਆਂਗਣ 'ਚ ਇਕੱਠੇ ਹੋ ਗਏ। ਜੰਬੂ ਰਾਜਾ ਆਂਗਣ 'ਚ ਹੌਲੀ ਹੌਲੀ ਤੁਰ ਫਿਰ ਰਿਹਾ ਸੀ ਅਤੇ ਉਸਨੇ ਕਿਸੇ ਵੱਲ ਕੋਈ ਧਿਆਨ ਨਾ ਦਿੱਤਾ ਉਹ ਚਾਰ-ਚੁਫੇਰੇ ਭੱਜਿਆ...ਆਪਣੀ ਧੌਣ ਦੇ ਵਾਲਾਂ ਨੂੰ ਪੁੱਟਿਆ...ਅਤੇ ਸਾਰੇ ਜ਼ੋਰ ਨਾਲ ਗਰਜਿਆ। ਕੋਈ ਨਹੀਂ ਸਮਝ ਸਕਿਆ ਕਿ ਇਹ ਸਾਰਾ ਕੁੱਝ ਜੰਬੂ ਇਸ ਕਰਕੇ ਕਰ ਰਿਹਾ ਹੈ ਕਿ ਉਹ ਗਰਮੀ ਨਹੀਂ ਸਹਾਰ ਸਕਿਆ।

"ਰਾਜਾ ਪਾਗਲ ਹੋ ਗਿਆ ਹੈ। ਓਹ! ਕਿੱਡੇ ਦੁੱਖ ਦੀ ਗੱਲ ਹੈ! ਹਰ ਇਕ ਨੇ ਹੌਕਾ ਭਰਿਆ। ਉਹ ਆਪਣੇ ਪਿਆਰੇ ਰਾਜੇ ਨੂੰ ਪਾਗਲ ਹੋਇਆ ਕਿਸ ਤਰ੍ਹਾਂ ਦੇਖ ਸਕਦੇ ਹਨ? ਉਹਨਾਂ ਨੇ ਰੋਣਾ ਸ਼ੁਰੂ ਕਰ ਦਿੱਤਾ। ਜੰਬੂ ਦੀ ਰਾਣੀ ਇਹ ਖਲਬਲੀ ਸੁਣ ਕੇ ਬਾਹਰ ਆ ਗਈ। ਉਸਨੇ ਸਾਰੀ ਗੱਲ-ਬਾਤ ਪੁੱਛੀ। ਸਾਰੇ ਜਾਨਵਰਾਂ ਨੇ ਇਕੱਠਿਆਂ ਹੀ ਕਿਹਾ-

"ਓ ਪਿਆਰੀ ਰਾਣੀ, ਸਾਡਾ ਰਾਜਾ ਪਾਗਲ ਹੋ ਗਿਆ ਹੈ।"

ਰਾਜਾ ਇਹ ਸੁਣ ਕੇ ੜੇ ਦਾ ਗੁੱਸੇ ਹੋਇਆ। ਉਹ ਛਲਾਂਗ ਲਗਾ ਕੇ ਭੀੜ 'ਚ ਆ ਗਿਆ ਅਤੇ ਉੱਚੀ ਆਵਾਜ਼ ਵਿਚ ਗੱਜਿਆ। ਇਸ 'ਤੇ ਰਾਣੀ ਨੂੰ ਵੀ ਇਹ ਯਕੀਨ ਹੋ ਗਿਆ ਕਿ ਰਾਜਾ ਪਾਗਲ ਹੋ ਗਿਆ ਹੈ। "ਸਾਰੇ ਹੀ ਬਚਾਓ...ਬਚਾਓ...ਕੁਰਲਾਉਣ ਲੱਗ ਪਏ ਅਤੇ ਆਪਣਾ ਬਚਾ ਕਰਨ ਲਈ ਇੱਧਰ-ਉਧਰ ਭੱਜ ਖਲੋਤੇ। ਉਹ ਭੱਜਦੇ ਹੀ ਭੱਜਦੇ ਗਏ ਅਤੇ ਅੰਤ ਨੂੰ ਰਾਜੇ ਤੋਂ ਬਚ ਗਏ। ਫਿਰ ਉਹ ਜੰਗਲ ਵਿਚ ਇਕੱਠੇ ਹੋ ਗਏ ਅਤੇ ਸੋਚਿਆ-

"ਅਸੀਂ ਆਪਣੇ ਰਾਜਾ ਨੂੰ ਕਿਵੇਂ ਬਚਾਈਏ?"

ਉਸੇ ਪਲ ਗੋਲੂ ਲੂੰਬੜ ਸਾਧੂ ਦੇ ਭੇਸ 'ਚ ਆ ਹਾਜ਼ਰ ਹੋਇਆ। ਉਸਨੇ ਉਨ੍ਹਾਂ ਦੀ ਸਮੱਸਿਆ ਦਾ ਹੱਲ ਲਈ ਧਾਰਮਿਕ ਉਪਦੇਸ਼ ਦਿੱਤਾ-

"ਸੂਰਜ ਬਹੁਤ ਤਪ ਰਿਹਾ ਹੈ। ਇਸੇ ਕਰਕੇ ਹੀ ਰਾਜਾ ਪਾਗਲ ਹੋਇਆ ਹੈ। ਤੁਸੀਂ ਇੱਕ ਪੱਖਾ ਬਣਾ ਕੇ ਰਾਜੇ ਨੂੰ ਝੱਲੋ। ਫਿਰ ਉਹ ਪਾਗਲ ਨਹੀਂ ਰਹੇਗਾ। ਪਰ ਕੋਈ ਸਾਧਾਰਨ ਪੱਖੇ ਨਾਲ ਕੰਮ ਨਹੀਂ ਚੱਲੇਗਾ। ਤੁਸੀਂ ਕਿਸੇ ਹਾਥੀ ਦੇ ਕੰਨ ਦਾ ਪੱਖਾ ਬਣਾਓ।"

"ਫਿਰ ਤਾਂ ਸਾਨੂੰ ਟਿੰਕੂ ਦੇ ਕੰਨ ਦਾ ਪੱਖਾ ਬਣਾਉਣਾ ਚਾਹੀਦਾ ਹੈ" ਹਰ ਇਕ ਨੇ ਫੈਸਲਾ ਕੀਤਾ। ਅਤੇ ਇਹੀ ਤਾਂ ਗੋਲੂ ਚਾਹੁੰਦਾ ਸੀ। ਜੇਕਰ ਟਿੰਕੂ ਦਾ ਕੰਨ ਨਾ ਰਹੇ ਤਾਂ ਉਹ ਜ਼ੰਗਲ ਵਿਚੋਂ ਦੌੜ ਜਾਵੇਗਾ। ਫਿਰ ਰਾਜੇ ਨੂੰ ਕਿਸੇ ਨਾ ਕਿਸੇ ਤਰ੍ਹਾਂ ਮਾਰਨਾ ਸੁਖਾਲਾ ਹੋ ਜਾਵੇਗਾ।

ਟਿੰਕੂ ਹਾਥੀ ਦੂਸਰੇ ਦਿਨ ਵਾਪਿਸ ਆ ਗਿਆ। ਰਾਣੀ, ਗੋਲੂ ਅਤੇ ਦੂਸਰੇ ਜਾਨਵਰਾਂ ਨੇ ਰਲਕੇ ਟਿੰਕੂ ਨੂੰ ਸਾਰਾ ਮਾਮਲਾ ਦੱਸਿਆ। 'ਇਹ ਯਕੀਨਨ ਗੋਲੂ ਦੀ ਚਾਲ ਹੈ" ਟਿੰਕੂ ਨੇ ਅੰਦਾਜ਼ਾ ਲਾਇਆ। ਉਸਨੇ ਕਿਹਾ-

"ਮੈਨੂੰ ਪਤਾ ਹੈ, ਮੈਨੂੰ ਪਤਾ ਹੈ। ਮੈਂ ਭੀ ਸਾਧੂ ਨੂੰ ਮਿਲਿਆ ਹੈ। ਉਸਨੇ ਵੀ ਮੈਨੂੰ ਦੱਸਿਆ ਕਿ ਮੇਰਾ ਕੰਨ ਸਿਰਫ ਕਿਸੇ ਲੂੰਬੜ ਦੇ ਦੰਦ ਨਾਲ ਬਣੇ ਚਾਕੂ ਨਾਲ ਹੀ ਕੱਟਿਆ ਜਾਣਾ ਚਾਹੀਦਾ ਹੈ।"

ਗੋਲੂ ਇਹ ਸੁਣਦੇ-ਸਾਰ ਹੀ ਕੁਲਫੀ ਵਾਂਗੂੰ ਜੰਮ ਗਿਆ। ਪ੍ਰੰਤੂ ਰਾਣੀ ਨੇ ਝਪਟ ਕੇ ਗੋਲੂ ਨੂੰ ਪਹਿਲਾਂ ਹੀ ਧੌਣੋਂ ਫੜਿਆ ਹੋਇਆ ਸੀ। ਉਸਨੇ ਗੋਲੂ ਦੇ ਜਬਾੜੇ ਨੂੰ ਠੋਕ ਕੇ ਭੰਨ ਦਿੱਤਾ। ਫਿਰ ਜਾਣਦੇ ਹੋਂ ਕਿ ਕੀ ਵਾਪਰਿਆ? ਗੋਲੂ ਦੇ ਕੁਝ ਦੰਦ ਬਾਹਰ ਆ ਗਏ। ਗੋਲੂ ਦਰਦ ਨਾਲ ਤਿਲਮਿਲਾ ਰਿਹਾ ਸੀ। ਰਾਣੀ ਨੇ ਇਕ ਘਸੁੰਨ ਹੋਰ ਮਾਰਿਆ। ਗੋਲੂ ਨੇ ਡਰ ਨਾਲ ਕੰਬਦਿਆਂ ਸਾਰਾ ਸੱਚ ਉਗਲ ਦਿੱਤਾ।

ਫਿਰ ਸਾਰੇ ਜਾਨਵਰ ਉਸ ਤੇ ਗੁੱਸੇ ਹੋ ਗਏ। ਟਿੰਕੂ ਦੇ ਦੋਸਤਾਂ ਨੇ ਗੋਲੂ ਨੂੰ ਜੰਗਲ 'ਚੋਂ ਕੱਢ ਦਿੱਤਾ। ਫਿਰ ਉਹ ਸਾਰੇ ਮਹਿਲ ਵਿਚ ਚਲੇ ਗਏ। ਉਥੇ ਜਾ ਕੇ ਟਿੰਕੂ ਨੇ ਆਪਣੇ ਕੰਨਾਂ ਨਾਲ ਰਾਜੇ ਨੂੰ ਹਵਾ ਦਿੱਤੀ। ਰਾਜੇ ਨੂੰ ਸੁਖ ਦਾ ਸਾਹ ਆਇਆ।

ਅਨੁਵਾਦ: ਹੇਮ ਰਾਜ ਸਟੈਨੋ

ਮਿੰਨੀ ਕਹਾਣੀ

# ਜਗਰਾਤਾ

ਜਗਦੀਸ਼ ਪ੍ਰਸਾਦਿ ਕੌਸ਼ਿਕ

ਕੈਂਸਰ ਦੀ ਬਿਮਾਰੀ ਆਖਰੀ ਸਟੇਜ਼ 'ਤੇ ਪੁੱਜੀ ਸੱਠ ਸਾਲਾ ਬੁੱਢੀ ਰਾਮ ਦੇਵੀ ਨੇ ਸ਼ਾਮ ਦੇ ਸੱਤ ਵਜੇ ਨੂੰਹ ਪੁੱਤ ਨੂੰ ਕੱਪੜੇ ਬਦਲਦੇ ਦੇਖ ਕੇ ਸਹਿਮੀ ਤੇ ਦਬੀ ਆਵਾਜ ਵਿੱਚ ਪੁੱਛਿਆ, "ਇਸ ਵੇਲੇ ਕੱਪੜੇ ਬਦਲ ਰਹੇ ਹੋ ? ਕੀ ਕਿਤੇ ਬਾਹਰ ਜਾਣ ਦਾ ਪ੍ਰੋਗਰਾਮ ਹੈ ?"

ਪੁੱਤਰ ਦੇ ਬੋਲਣ ਤੋਂ ਪਹਿਲਾਂ ਹੀ ਨੂੰਹ ਕੜਕ ਕੇ ਬੋਲੀ, "ਮੈਂ ! ਤੈਨੂੰ ਕਿੰਨੀ ਵਾਰ ਕਿਹਾ ਹੈ ਕਿ ਫਜ਼ੂਲ ਦੇ ਸਵਾਲ ਨਾ ਕਰਿਆ ਕਰ, ਸਾਰਾ ਦਿਨ ਦੋਵੇਂ ਦਫਤਰ ਕੰਮ ਕਰਦੇ ਹਾਂ, ਘਰ ਆ ਕੇ ਵੀ ਆਰਾਮ ਨਹੀਂ ਕਰਨਾ ਮਿਲਦਾ, ਆਉਂਦੇ ਹੀ ਰੋਟੀ ਟੁੱਕ ਦੇ ਆਹਰ ਵਿਚ ਲੱਗ ਜਾਈਦਾ ਹੈ, ਹਰ ਰੋਜ਼ 'ਮੇਰੀ ਦਵਾਈ ਮੁੱਕ ਗਈ, ਅੱਜ ਮੈਂ ਬਹੁਤ ਔਖੀ ਰਹੀ' ਅਜਿਹਾ ਕੁਝ ਸੁਣਨ ਨੂੰ ਮਿਲਦਾ ਰਹਿੰਦਾ ਹੈ, ਦੋਵੇਂ ਨੌਕਰੀ ਛੱਡ ਦਿੰਦੇ ਹਾਂ ਤੇਰੇ ਗੋਡੇ ਮੁੱਢ ਬੈਠੇ ਰਿਹਾ ਕਰਾਂਗੇ, ਫੇਰ ਖੁਸ਼ ਹੋ ਜਾਵੀਂ।"

ਬੁੱਢੀ ਨੇ ਰੋਣਹਾਕੀ ਜਿਹੀ ਹੋ ਕੇ ਕਿਹਾ ਨੂੰਹ ਰਾਣੀ ! ਮੈਂ ਤਾਂ ਸਰਸਰੀ ਪੁੱਛ ਲਿਆ, ਇਤਨਾ ਗੁੱਸਾ ਚੰਗਾ ਨਹੀਂ ਧੀਏ ! ਤੁਸੀਂ ਕਮਾਓ, ਖਾਓ, ਮੌਜ ਕਰੋ, ਮੇਰਾ ਕੀ ਹੈ ? ਪਤਾ ਨਹੀਂਕਦੋਂ ਰੱਬ ਬੁਲਾ ਲਏ । ਮੈਂ ਤਾਂ ਇਹੀ ਚਾਹੁੰਦੀ ਹਾਂ ਕਿ ਦਿਨ ਨੂੰ ਤਾਂ ਮੈਂ ਇਕੱਲੀ ਰਹਿੰਦੀ ਹਾਂ, ਸ਼ਾਮ ਵੇਲੇ ਥੋੜਾ ਸਮਾਂ ਮੇਰੇ ਪਾਸ ਜੇ ਬੈਠ ਜਾਇਆ ਕਰੋ ਤਾਂ ਕੁਝ ਚੈਨ ਪੈ ਜਾਇਆ ਕਰੇਗਾ ।

"ਠੀਕ ਹੈ, ਕੱਲ ਤੋਂ ਦੇਖੀ ਜਾਵੇਗੀ, ਅੱਜ ਦਰਅਸਲ ਸ਼ੈਲਜਾ ਦੇ ਦਫਤਰ ਦੀ ਇਸ ਦੀ ਸਹੇਲੀ ਦੇ ਘਰ ਜਗਰਾਤਾ ਹੈ ਉਸ ਨੇ ਜ਼ੋਰ ਦੇ ਕੇ ਬੁਲਾਇਆ ਹੈ, ਜੇ ਨਾਂ ਗਏ ਤਾਂ ਕੱਲ ਨੂੰ ਆਪਣੇ ਕਿਸੇ ਕੰਮ ਵਿਚ ਕੌਣ ਆਵੇਗਾ ? ਦਵਾਈ ਸਟੂਲ 'ਤੇ ਪਈ ਹੈ । ਥਰਮੋਸ ਵਿੱਚ ਚਾਹ ਰੱਖ ਦਿੱਤੀ ਹੈ । ਘਬਰਾ ਨਾ ਐਵੇਂ ।"

ਸਕੂਟਰ ਸਟਾਰਟ ਕਰਕੇ ਦੋਵੇਂ ਘਰੋਂ ਬਾਹਰ ਨਿੱਕਲ ਗਏ, ਉਸ ਮਾਂ ਨੂੰ ਛੱਡ ਕੇ ਜਿਸ ਨੇ ਪਤਾ ਨਹੀਂ ਕਿੰਨੀਆਂ ਸੁੱਖਾਂ ਸੁੱਖ ਕੇ, ਦੁੱਖ ਦਰਦ ਝੱਲ ਕੇ ਪੜ੍ਹਾਇਆ-ਲਿਖਾਇਆ, ਚਾਵਾਂ ਮਲ੍ਹਾਰਾਂ ਨਾਲ ਉਸ ਦੀ ਸ਼ਾਦੀ ਕੀਤੀ, ਹੁਣ ਕੈਂਸਰ ਦੀ ਮਰੀਜ਼ ਹੈ । ਉਹ ਚਲੇ ਗਏ, ਉਸ ਮਾਂ ਦੀ ਬੰਦਗੀ ਕਰਨ ਲਈ ਜਿਸ ਨੂੰ ਕਿਸੇ ਨੇ ਦੇਖਿਆ ਨਹੀਂ, ਪੱਥਰ ਦੀ ਮੂਰਤੀ ਜਾਂ ਕੈਲੰਡਰ ਤੇ ਛਪੀ ਤਸਵੀਰ ਹੀ ਦੇਖੀ ਹੈ । ਸਾਰੀ ਰਾਤ ਭਗਤ ਭੇਟਾਂ ਗਾਉਂਦੇ ਰਹੇ । ਸਵੇਰੇ ਪ੍ਰਸਾਦ ਲੈ ਕੇ ਦੋਵੇਂ ਘਰ ਆਏ ਤਾਂ ਦੇਖਿਆ, ਮਾਂ ਮੌਤ ਦੀ ਗੋਦ ਵਿੱਚ ਜਾ ਚੁੱਕੀ ਸੀ ।

# ਪੰਜਾਬ ਰੋਗੀ ਮਾਨਸਿਕਤਾ ਦੀ ਜਕੜ ਵਿੱਚ

## -ਜਤਿੰਦਰ ਪੰਨੂ

ਗੈਂਗਾਂ ਤੇ ਗਰੋਹਾਂ ਦੀਆਂ ਵਾਰਦਾਤਾਂ ਤੋਂ ਬਿਨਾ ਜੋ ਕੁਝ ਅੱਜ ਕੱਲ੍ਹ ਪੰਜਾਬ ਵਿੱਚ ਹੋ ਰਿਹਾ ਹੈ, ਉਹ ਮੋਟੇ ਤੌਰ 'ਤੇ ਮਾਨਸਿਕ ਵਿਗਾੜਾਂ ਦੀ ਹੀ ਉਪਜ ਹੈ। ਇਹ ਵਾਰਦਾਤਾਂ ਹੋ ਵੀ ਏਨੀਆਂ ਰਹੀਆਂ ਹਨ ਕਿ ਗੈਂਗਾਂ ਤੇ ਗਰੋਹਾਂ ਦੀਆਂ ਵਾਰਦਾਤਾਂ ਇਹਨਾਂ ਦੇ ਮੁਕਾਬਲੇ ਕੁਝ ਵੀ ਨਹੀਂ ? ਕਿਸੇ ਥਾਂ ਛੋਟੀ ਬੱਚੀ ਨਾਲ ਬਲਾਤਕਾਰ, ਕਿਸੇ ਥਾਂ ਕਿਸੇ ਬੱਚੇ ਨੂੰ ਚੁੱਕ ਕੇ ਉਸ ਦੀ ਬਲੀ ਦੇਣਾ, ਕਿਸੇ ਥਾਂ ਕਿਸੇ ਦੇ ਘਰ ਉਤੇ ਅਚਾਨਕ ਰੋੜੇ ਵੱਜਣ ਦੀ ਗ਼ੈਰ-ਕੁਦਰਤੀ ਘਟਨਾ ਦਾ ਰੌਲਾ ਪੈ ਜਾਣਾ, ਇਹ ਸਭ ਕੁਝ ਸਾਡੇ ਲੋਕਾਂ ਦੀ ਮਾਨਸਿਕਤਾ ਦੇ ਰੋਗੀ ਹੋਣ ਦਾ ਹੀ ਪ੍ਰਗਟਾਵਾ ਹੈ। ਸਰਕਾਰ ਦਾ ਕੰਮ ਸਿਰਫ ਬਿਜਲੀ, ਪਾਣੀ ਦੀ ਸਪਲਾਈ ਜਾਂ ਸੜਕਾਂ ਬਣਾਉਣ ਤੇ ਜ਼ਮੀਨਾ ਦੀਆਂ ਰਜਿਸਟਰੀਆਂ ਕਰਨਾ ਜਾ ਫਿਰ ਟੈਕਸ ਉਗਰਾਹੁਣਾ ਹੀ ਨਹੀਂ ਹੁੰਦਾ, ਉਸ ਨੂੰ ਆਪਣੇ ਲੋਕਾਂ ਦੀ ਮਾਨਸਿਕਤਾ ਦੇ ਵਿਗਾੜਾਂ ਦਾ ਖਿਆਲ ਵੀ ਰੱਖਣਾ ਚਾਹੀਦਾ ਹੈ ਤੇ ਇਸ ਦੇ ਇਲਾਜ ਦੇ ਉਪਰਾਲੇ ਵੀ ਕਰਨੇ ਚਾਹੀਦੇ ਹਨ। ਅਜਿਹਾ ਹੋਣ ਦੀ ਥਾਂ ਇਸ ਦੇ ਉਲਟ ਇਹ ਹੋ ਰਿਹਾ ਹੈ ਕਿ ਮਾਨਸਿਕਤਾ ਦੇ ਲੀਹੋਂ ਲੱਥੇ ਹੋਣ ਦਾ ਲਾਹਾ ਲਿਆ ਜਾ ਰਿਹਾ ਹੈ ਤੇ ਸਰਕਾਰ ਚਲਾਉਣ ਵਾਲੇ ਜਾਂ ਚਲਾ ਚੁੱਕੇ ਤੇ ਫਿਰ ਆਉਣਾ ਲੋਚਦੇ ਸਾਰੇ ਲੋਕ ਇਸ ਖੇਡ ਵਿੱਚ ਸ਼ਾਮਿਲ ਹਨ। ਪੰਜਾਬ ਵਿੱਚ ਇੱਕ ਅੰਦਾਜ਼ੇ ਮੁਤਾਬਕ ਹਰ ਪਿੰਡ ਪਿੱਛੇ ਇੱਕ ਡੇਰਾ ਬਣ ਚੁੱਕਾ ਹੈ। ਕਹਿਣ ਨੂੰ ਇਹਨਾਂ ਡੇਰਿਆਂ ਦੇ ਸੰਚਾਲਕ 'ਨਾਮ' ਦੀ ਕਮਾਈ ਦਾ ਉਪਦੇਸ਼ ਦੇਂਦੇਂ ਹਨ। ਪਰ ਅਸਲ ਵਿੱਚ ਇਹ ਸਾਰੇ ਦੇ ਸਾਰੇ ਡੇਰੇ ਨਾਮ (ਈਸ਼ਵਰ ਦਾ ਨਾਮ) ਦੀ ਥਾਂ 'ਨਾਵਾਂ' (ਮਾਇਆ) ਕਮਾਉਣ ਦੇ ਕੇਂਦਰ ਬਣੇ ਹੋਏ ਹਨ। ਉੱਥੇ ਗਿਆ ਸਧਾਰਨ ਤੋਂ ਸਧਾਰਨ ਬੰਦਾ ਵੀ ਪੰਜਾਂ ਰੁਪਈਆਂ ਤੋਂ ਘੱਟ ਮੱਥਾ ਨਹੀਂ ਟੇਕਦਾ, ਜਦ ਕਿ ਦਸ-ਵੀਹ ਜਾਂ ਸੌ ਚੜ੍ਹਾਉਣ ਵਾਲੇ ਵੀ ਥੋੜ੍ਹੇ ਨਹੀਂ ਹੁੰਦੇ ਤੇ ਕੋਈ ਡੇਰਾ ਇਹੋ ਜਿਹਾ ਨਹੀਂ, ਜਿੱਥੇ ਦਿਨ ਵਿੱਚ ਔਸਤਨ ਸੌ ਤੋਂ ਘੱਟ ਸ਼ਰਧਾਲੂ ਜਾਂਦੇ ਹੋਣ। ਪੰਜਾਬ ਦੇ ਬਾਰਾਂ ਹਜ਼ਾਰ ਪਿੰਡ ਹਨ ਤੇ ਏਨੇ ਕੁ ਹੀ ਡੇਰੇ ਹਨ। ਇਸ ਹਿਸਾਬ ਇਹਨਾਂ ਵਿੱਚ ਕਰੋੜ ਰੁਪਏ ਤੋਂ ਵੱਧ ਰੋਜ਼ ਸਰਧਾਲੂਆਂ ਦੀਆਂ ਜੇਬਾਂ ਚੋਂ ਕੱਢੇ ਜਾ ਰਹੇ ਹਨ ਤੇ ਉਹਨਾ ਵਿਹਲੜ ਠੱਗਾਂ ਦੀਆਂ ਜੇਬਾਂ ਵਿੱਚ ਪੈ ਰਹੇ ਹਨ, ਜਿਨ੍ਹਾਂ ਨੇ ਕਦੇ ਡੱਕਾ ਭੰਨ ਕੇ ਦੂਹਰਾ ਨਹੀਂ ਕੀਤਾ। ਜਿਹੜੇ ਲੋਕ ਆਪਣੇ ਬੱਚੇ ਦੇ ਸਕੂਲ ਦੀ ਫੀਸ ਭਰਨ ਵੇਲੇ ਕਈ ਵਾਰੀ ਕਿਸੇ ਮਜਬੂਰੀ ਕਾਰਨ ਅੱਜ ਭਲਕ ਦੇ ਚੱਕਰ ਵਿਚ ਮਿਥੀ ਤਰੀਕ ਲੰਘਾ ਕੇ ਪਿੱਛੋਂ ਜੁਰਮਾਨਾ ਭਰਦੇ ਹਨ, ਉਹ ਲੋਕ ਜਿੰਨੀ ਵੀ ਮਜਬੂਰੀ ਵਿੱਚ ਹੋਣ, ਸਾਧਾਂ ਸੰਤਾਂ ਤੇ ਡੇਰੇਦਾਰਾਂ ਦੇ ਕਹਿਣ 'ਤੇ ਖੜ੍ਹੇ ਪੈਰ ਬਣਦਾ-ਸਰਦਾ ਹੀ ਨਹੀਂ ਦੇਂਦੇ, ਸਗੋਂ ਏਧਰੋਂ-ਉਧਰੋਂ ਫੜ੍ਹ ਕੇ ਵੀ ਚੱਟੀ ਭਰੀ ਜਾਂਦੇ ਹਨ। ਸਾਧਾਂ ਦਾ ਪਾਖੰਡ ਇੰਨਾ ਘਟੀਆ ਹੈ ਕਿ ਆਦਮੀ ਜ਼ਰਾ ਕੁ ਵੀ ਅੱਖਾਂ, ਕੰਨ ਖੁੱਲ੍ਹੇ ਰੱਖ ਲਵੇ ਤਾਂ ਝੱਟ ਸਮਝ ਜਾਂਦਾ ਹੈ। ਕੁਝ ਮਹੀਨੇ ਪਹਿਲਾਂ ਮੈਨੂੰ ਇੱਕ ਵਿਦੇਸ਼ ਤੋਂ ਆਏ ਮਿੱਤਰ ਦੇ ਪਿਤਾ ਦੀ ਅੰਤਿਮ ਅਰਦਾਸ ਮੌਕੇ ਜਾਣਾ ਪਿਆ। ਕਥਾ ਕਰਨ ਲਈ ਇਕ ਡੇਰੇਦਾਰ ਸਾਧ ਆਪਣੀ ਕੀਰਤਨ ਮੰਡਲੀ ਸਮੇਤ ਹਾਜ਼ਰ ਸੀ। ਟਾਟਾ ਸਫਾਰੀ ਵਰਗੀਆਂ ਦੋ ਸ਼ਾਨਦਾਰ ਗੱਡੀਆਂ ਉਤੇ ਆਏ ਇਸ ਜੱਥੇ ਦੀਆਂ ਪੁਸ਼ਾਕਾਂ ਵੀ ਵਾਹਵਾ ਕੀਮਤੀ ਸਨ। ਕਥਾ ਉਸ ਨੇ ਇੱਥੋਂ ਸ਼ੁਰੂ ਕੀਤੀ ਕਿ ਗੁਰੂ ਨਾਨਕ ਸਹਿਬ ਨੇ ਹਿੰਦੂ ਧਰਮ ਦੀਆਂ ਕੁਰੀਤੀਆਂ ਨੂੰ ਭੰਡਿਆ ਸੀ। ਉਸ ਸੰਤ ਨੇ ਇਕ ਕਥਾ ਸੁਣਾਈ ਕਿ ਕਿਸੇ ਦੇ ਘਰ ਸਰਾਧ ਉੱਤੇ ਜਾ ਕੇ ਗੁਰੂ ਜੀ ਨੇ ਕਿਹਾ ਸੀ ਕਿ ਭਾਈ ਤੂੰ ਬ੍ਰਾਹਮਣਾਂ ਨੂੰ ਭੋਜਨ ਛਕਾ ਕੇ ਸਮਝਦਾ ਏਂ ਕਿ ਤੇਰਾ ਖਾਣਾ ਤੇਰੇ ਪਿਤਾ ਨੂੰ ਪੁੱਜ ਗਿਆ। ਤੇਰਾ ਬਾਪ ਤਾਂ ਜੰਗਲ ਵਿੱਚ ਬਘਿਆੜ ਦੇ ਰੂਪ ਵਿੱਚ ਅੱਜ ਸਵੇਰ ਦਾ ਭੁੱਖਾ ਬੈਠਾ ਹੈ। ਇਹ ਸਭ ਮਨਮਤ ਹੈ। ਇੰਝ ਚਲਾਣਾ ਕਰ ਗਏ ਪਿਤਰਾਂ ਨੂੰ ਕੁਝ ਨਹੀਂ ਪਹੁੰਚਦਾ ਹੁੰਦਾ। ਡੇਢ ਕੁ ਘੰਟੇ ਦੀ ਕਥਾ ਕਰ ਕੇ ਆਪ ਵੀ ਗੱਲ ਏਥੇ ਮੁਕਾ ਦਿੱਤੀ ਕਿ ਏਥੇ ਦਿੱਤਾ ਦਾਨ ਅੱਗੇ ਜਾ ਕੇ ਲੱਗਦਾ ਹੈ, ਇਸ ਕਰਕੇ ਚਲੇ ਗਏ ਪ੍ਰਾਣੀ ਨਮਿਤ ਭੋਜਨ-ਪੁਸ਼ਾਕੇ ਆਦਿ ਹਾਜ਼ਰ ਕੀਤਾ ਜਾਣਾ ਸਿੱਖੀ ਦੀ ਰੀਤ ਹੈ। ਪੰਡਤਾਂ ਦੀ ਸਰਾਧਾਂ ਦੀ ਰੀਤ ਤੋਂ ਇਹ ਕਿਵੇ ਵੱਖਰੀ ਹੋ ਸਕਦੀ ਹੈ ? ਮਿੱਤਰ ਦੀ ਨਰਾਜ਼ਗੀ ਸਹੇੜ ਕੇ ਮੈਂ ਉਹ ਕਥਾ, ਜਾਂ ਕੂੜ ਦਾ ਪ੍ਰਚਾਰ ਸੁਣਨ ਤੋ ਇਨਕਾਰ ਕਰਕੇ ਉੱਠ ਕੇ ਆ ਗਿਆ ਸਾਂ। ਪਰ ਇਹ ਤਾਂ ਕੁਝ ਵੀ ਨਹੀਂ, ਇੰਨੀ ਮੋਟੀ ਠੱਗੀ ਵੀ ਮਾਰੀ ਜਾ ਰਹੀ ਹੈ ਕਿ ਵਿਆਖਿਆ ਕਰਨ ਦੀ ਲੋੜ ਨਹੀਂ। ਇਕ ਡੇਰੇ ਵਾਲੇ ਸਾਧ ਦਾ ਸ਼ਰਧਾਲੂ ਵਿਦੇਸ਼ ਤੋਂ ਆਇਆ ਸੀ, ਉਸ ਕੋਲ ਨਵੀਂ-ਨਕੋਰ ਮਹਿੰਗੀ ਜੀਪ ਵੇਖ ਕੇ ਸਾਧ ਦੇ ਮਨ ਵਿੱਚ ਲਾਲਚ ਆ ਗਿਆ। ਮੰਗ ਕਰ ਦਿੱਤੀ ਕਿ ਦੋ-ਤਿੰਨ ਦਿਨ ਧਰਮ ਪ੍ਰਚਾਰ ਲਈ ਇਹ ਗੱਡੀ ਦੇ ਦਿਉ। ਉਹ ਗੱਡੀ ਦੇਣਾ ਮੰਨ ਗਿਆ। ਜਦੋਂ ਚਾਬੀ ਸੰਤ ਦੇ ਹੱਥ ਧਰਨ ਲੱਗਾ ਤਾਂ ਸੰਤ ਨੇ ਕਿਹਾ ਪਹਿਲਾਂ ਇਸਦਾ ਸਿਸਟਮ ਸਮਝ ਦਿਉ। ਵਿਚਾਰਾ ਸਿਸਟਮ ਸਮਝਾਉਣ ਵੇਲੇ ਗੱਡੀ ਦੇ ਕੋਲ ਚਲਾ ਗਿਆ। ਗੱਡੀ ਕੋਲ ਖੜੋ ਕੇ ਚਾਬੀ ਫੜਾਉਣ ਸਮੇ ਸਾਧ ਦੇ ਚੇਲੇ ਨੇ ਫੋਟੋ ਖਿੱਚ ਲਈ ਤੇ ਅਗਲੇ ਦਿਨ ਅਖਬਾਰ ਵਿੱਚ ਛਪਵਾ ਦਿੱਤੀ ਕਿ ਫਲਾਣਾ ਸਿੰਘ ਜੀ ਸ੍ਰੀਮਾਨ ਸੰਤ ਬਾਬਾ ਫਲਾਣਾ ਸਿੰਘ ਜੀ ਨੂੰ ਸਿੱਖੀ ਦੇ ਪ੍ਰਚਾਰ ਲਈ ਗੱਡੀ ਭੇਂਟ ਕਰਦੇ ਹੋਏ। ਅਖ਼ਬਾਰਾਂ ਦੀ ਖ਼ਬਰ ਤੋਂ ਅਣਜਾਣ ਉਹ ਬੰਦਾ ਜਦੋਂ ਪੰਦਰਾਂ ਕੁ ਦਿਨ ਉਡੀਕ ਕੇ ਗੱਡੀ ਵਾਪਸ ਲੈਣ ਗਿਆ ਤਾਂ ਸੰਤ ਨੇ ਕਿਹਾ ਕਿ ਗੁਰੂ ਘਰ ਨੂੰ ਭੇਂਟ ਕਰਕੇ ਵਸਤ ਵਾਪਸ ਨਹੀਂ ਲਈ ਦੀ, ਅਖ਼ਬਾਰ ਉਸ ਦੇ ਅੱਗੇ ਰੱਖ ਦਿੱਤੀ, ਉਸ ਬਥੇਰਾ ਕਿਹਾ ਕਿ ਕਾਰ ਭੇਂਟ ਨਹੀਂ ਕੀਤੀ, ਬਾਬੇ ਦੇ ਮੰਗਣ ਤੇ ਕੁਝ ਦਿਨਾਂ ਲਈ ਦਿੱਤੀ ਸੀ। ਪਰ ਅੱਗੇ ਅੱਗੇ ਸਾਧ ਦੇ ਗੜਵਈ ਤੇ ਪਿੱਛੇ ਪਿੱਛੇ ਸੰਗਤ ਕਹੀ ਜਾਵੇ, ਬਾਬਾ ਜੀ ਕਿਤੇ ਝੂਠ ਬੋਲਦੇ ਨੇ। ਉਸ ਖ਼ਬਰ ਦੀ ਸਾਰੇ ਇਲਾਕੇ ਵਿੱਚ ਚਰਚਾ ਹੋ ਜਾਣ ਪਿੱਛੋਂ ਵੀ ਉੱਥੇ ਜਾਣ ਵਾਲੇ ਸ਼ਰਧਾਲੂ ਕਹੀ ਜਾਂਦੇ ਹਨ, ਕਿ ਪਤਾ ਕੀ ਕੌਤਕ ਹੋਇਆ ਹੋਵੇਗਾ। ਸਾਨੂੰ ਕੀ, ਕੋਈ ਕੁਝ ਕਰਦਾ ਰਹੇ, ਅਸੀ ਤਾਂ ਗੁਰੂ ਘਰ ਜਾਂਦੇ ਹਾਂ। ਏਦਾਂ ਦੇ ਮਾਹੌਲ ਵਿਚ ਜਦੋਂ ਲੋਕਾਈ ਉਲਝੀ ਪਈ ਹੈ, ਲੀਡਰ ਅਖਵਾਉਂਦੇ ਆਗੂਆਂ ਨੂੰ ਲੋਕਾਂ ਦੀ ਠੀਕ ਪਾਸੇ ਅਗਵਾਈ ਕਰਨੀ ਤੇ ਉਹਨਾਂ ਨੂੰ ਸੇਧ ਦੇਣੀ ਚਾਹੀਦੀ ਹੈ ਪਰ ਉਹ ਅਜਿਹਾ ਕਰਨ ਦੀ ਥਾਂ ਸਾਧਾਂ ਨਾਲ ਅੱਖ-ਮਟੱਕਾ ਕਰੀ ਫਿਰਦੇ ਹਨ ਕਿ ਮੈਂ ਤੇਰੇ ਕਾਰੋਬਾਰ ਵਿੱਚ ਲੱਤ ਨਹੀਂ ਮਾਰਦਾ ਤੂੰ ਆਪਣੇ ਬੰਦਿਆਂ ਨੂੰ ਮੇਰਾ ਵਿਰੋਧ ਨਾ ਕਰਨ ਦੇਵੀਂ। ਸੱਚੇ ਸੌਦੇ ਤੋ ਲੈ ਕੇ ਨੂਰਮਹਿਲੀਏ ਆਸ਼ੂਤੋਸ਼ ਤੱਕ, ਪਿਆਰਾ ਸਿੰਘ ਭਨਿਆਰੇ ਵਾਲੇ ਤੋਂ ਲੈ ਕੇ ਨਾਨਕਸਰੀਏ ਬਾਬੇ ਲੱਡੂ ਤੱਕ ਸਭ ਦਾ ਕਾਰੋਬਾਰ ਇੰਜ ਹੀ ਚੱਲੀ ਜਾਂਦਾ ਹੈ। ਜਿਹੜੇ ਜਵਾਕ ਪੜ੍ਹਾਈ ਵਿੱਚੋਂ ਨਲੈਕ ਨਿਕਲੇ, ਉਹ ਪੰਦਰਾਂ-ਪੰਦਰਾਂ ਗੰਨਮੈਨ ਲੈ ਕੇ ਦਸ-ਦਸ ਗੱਡੀਆਂ ਦੇ ਕਾਫਲੇ ਨਾਲ ਧਰਮ ਪ੍ਰਚਾਰ ਕਰਨ ਜਾਂਦੇ ਹਨ। ਉਹਨਾਂ ਦੇ ਪ੍ਰੋਗਰਾਮ ਸਿਆਸੀ ਲੀਡਰਾਂ ਦੀ ਸਰਪ੍ਰਸਤੀ ਹੇਠ ਰੱਖੇ ਜਾਂਦੇ ਹਨ। ਤੇ ਉਹ ਸੰਤ ਵੀ ਕਥਾ ਕਰਦਿਆਂ ਵਿੱਚ-ਵਿਚਾਲੇ ਇਹ ਕਹਿੰਦੇ ਫਿਰਦੇ ਹਨ ਕਿ ਗੁਰੂ ਮਹਾਰਾਜ ਦੇ ਦਰ-ਘਰ ਦੇ ਪ੍ਰੇਮੀ ਸਰਦਾਰ ਫਲਾਣਾ ਸਿੰਘ ਜੀ ਏਨੇ ਵੱਡੇ ਰੁਤਬੇ ਦੇ ਬਾਵਜੂਦ ਸੰਗਤ ਵਿਚ ਹਾਜ਼ਰ ਹਨ। ਅਸਲ ਵਿੱਚ ਏਨੀ ਗੱਲ ਅਖਵਾਉਣ ਲਈ ਹੀ ਤਾਂ ਲੀਡਰਾਂ ਨੇ ਇਹ ਇਕੱਠ ਕਰਵਾਇਆ ਹੁੰਦਾ ਹੈ। ਇਸ ਗੱਲ ਤੋਂ ਕਥਾ ਕਰਨ ਵਾਲਾ ਸਾਧ ਵੀ ਅਣਜਾਣ ਹੁੰਦਾ ਹੈ, ਕਥਾ ਕੀਰਤਨ ਵਾਲੇ ਤਾਂ ਕਿਧਰੇ ਰਹੇ । ਥਾਂ ਥਾਂ ਦੇਵੀਆਂ ਵੀ ਪ੍ਰਗਟ ਹੋਈ ਜਾਂਦੀਆਂ ਹਨ। ਕਈ ਤਾਂ ਇਹੋ ਜਿਹੀਆਂ ਦੇਵੀਆਂ ਵੀ ਪ੍ਰਗਟ ਹੋਈਆਂ ਜਿਹੜੀਆਂ ਜਿੰਨੀ ਤੇਜ਼ੀ ਨਾਲ ਪ੍ਰਗਟ ਹੋਈਆਂ ਸਨ, ਉਸ ਤੋਂ ਵੱਧ ਤੇਜ਼ੀ ਨਾਲ ਕਿਸੇ ਨਾ ਕਿਸੇ ਭਗਤ ਨਾਲ ਫਰਾਰ ਵੀ ਹੋ ਗਈਆਂ ਤੇ ਕਈਆਂ ਦੇ ਫਰਾਰ ਹੋਣ ਤੋਂ ਬਿਨਾ ਹੀ ਬਥੇਰੇ ਚਰਚੇ ਚੱਲਦੇ ਰਹੇ। ਇਕ ਵਾਰੀ ਇਕ ਦੇਵੀ ਕਿਸੇ ਪ੍ਰੇਮ ਤਿਕੋਨ ਵਿੱਚ ਉਲਝ ਕੇ ਤਿੰਨ ਬੰਦਿਆਂ ਦੇ ਕਤਲ ਦੇ ਕੇਸ ਵਿੱਚ ਫਸ ਗਈ ਪਰ ਭਗਤਾਂ ਦੀ ਉੱਪਰ ਤੱਕ ਪਹੁੰਚ ਸਦਕਾ ਛੁੱਟ ਕੇ ਅੱਜ ਉਹ ਫਿਰ ਆਪਣਾ ਜਲੌਅ ਬਣਾਈ ਬੈਠੀ ਹੈ ਤੇ ਸਧਾਰਨ ਭਗਤ ਹੀ ਨਹੀਂ, ਵੱਡੇ ਵੱਡੇ ਅਫਸਰ ਤੇ ਆਗੂ ਵੀ ਆ ਕੇ ਮਾਤਾ ਜੀ ਦੇ ਚਰਨਾਂ ਦੇ ਧੋਣ ਵਾਲਾ ਪਾਣੀ ਚਰਣਾਮ੍ਰਿਤ ਕਹਿ ਕੇ ਪੀਂਦੇ ਹਨ। ਕਿੰਨੇ ਸਾਰੇ ਥਾਂਵਾਂ ਉੱਤੇ ਤਾਂਤਰਿਕਾਂ ਦੇ ਅੱਡੇ ਹਨ। ਜਿਹੜੇ ਜਨਤਾ ਦਾ ਸਿਰ ਮੁੰਨਣ ਲਈ ਰੁੱਝੇ ਰਹਿੰਦੇ ਹਨ। ਜਦੋਂ ਤੱਕ ਇਹਨਾਂ ਨੂੰ ਨੰਗੇ ਨਹੀਂ ਕੀਤਾ ਜਾਂਦਾ ਤੇ ਪੰਜਾਬੀਆਂ ਦੀ ਗਰਦਨ ਇਹਨਾਂ ਤੋਂ ਛੁਡਾਈ ਨਹੀਂ ਜਾਂਦੀ ਉਨੀ ਦੇਰ ਪੰਜਾਬ ਤੇ ਪੰਜਾਬੀਆਂ ਦਾ ਭਲਾ ਨਹੀਂ ਹੋ ਸਕਦਾ। ਇਹ ਕੰਮ ਪਹਿਲ ਦੇ ਅਧਾਰ 'ਤੇ ਕੀਤਾ ਜਾਣਾ ਚਾਹੀਦਾ ਹੈ। ਪਰ ਕਰੇ ਕੌਣ? ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜੱਥੇਦਾਰ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਬੀਬੀ ਤਾਂ ਉਸ ਮਹਾਂਪੁਰਸ਼ ਦੀ ਜਕੜ ਵਿੱਚ ਹਨ, ਜਿਸ ਦਾ ਸਾਰਾ ਪਰਿਵਾਰ ਇਹੋ ਜਿਹੇ ਠੱਗਾਂ ਦੇ ਦਰਬਾਰ ਵਿੱਚ ਚੌਂਕੀਆਂ ਭਰਦਾ ਹੈ। ਰਾਜ ਕਰਦੀ ਪਾਰਟੀ ਕਾਂਗਰਸ ਦੇ ਮੁੱਖ ਮੰਤਰੀ ਨੂੰ ਵੀ ਸਾਂਝੇ ਭਲੇ ਦੇ ਕੰਮ ਭਾਵੇਂ ਭੁੱਲ ਜਾਣ, ਸਾਧਾਂ ਦੇ ਡੇਰਿਆਂ ਦਾ ਚੇਤਾ ਨਹੀ ਭੁੱਲਦਾ। ਸ.ਪ੍ਰਕਾਸ਼ ਸਿੰਘ ਬਾਦਲ ਨੇ ਮੁੱਖ ਮੰਤਰੀ ਹੁੰਦਿਆਂ ਹਿੰਦੁਸਤਾਨ ਦੇ ਬਹੁ ਚਰਚਿਤ ਚੰਦਰਾ ਸਵਾਮੀ ਤੋਂ ਲੁਧਿਆਣੇ ਵਿੱਚ ਨਾਨਕਸਰੀਆਂ ਦੇ ਡੇਰੇ ਵਿਚ ਹਵਨ ਕਰਵਾ ਲਿਆ ਸੀ। ਕੈਪਟਨ ਅਮਰਿੰਦਰ ਸਿੰਘ ਹੁਰੀਂ ਹੜ੍ਹ ਆਇਆ ਵੇਖ ਕੇ ਪਟਿਆਲੇ ਸ਼ਹਿਰ ਕੋਲੋਂ ਲੰਘਦੀ ਨਦੀ ਨੂੰ ਨੱਥ ਤੇ ਚੂੜਾ ਭੇਂਟ ਕਰਨ ਚਲੇ ਜਾਂਦੇ ਹਨ ਜਿਵੇਂ ਉਹ ਨਦੀ ਨਾ ਹੋ ਕੇ ਕੋਈ ਨੱਢੀ ਹੋਵੇ। ਬੀਬੀ ਰਜਿੰਦਰ ਕੌਰ ਭੱਠਲ ਮੀਂਹ ਦੀ ਝਾਕ ਵਿੱਚ ਗੁੱਡੀਆਂ ਫੂਕਣ ਦੀ ਵਹਿਮੀ ਰਸਮ ਵਿੱਚ ਸ਼ਾਮਲ ਹੋ ਜਾਂਦੀ ਹੈ, ਜਿਹੜੀ ਇੰਦਰ ਦੇਵਤੇ ਨੂੰ ਖੁਸ਼ ਕਰਨ ਲਈ ਕੰਨਿਆ ਦੀ ਬਲੀ ਦੇਣ ਦੀ ਸੰਕੇਤਕ ਵਹਿਮੀ ਰਸਮ ਹੈ। ਇਹੋ ਤਾਂ ਲੋਕ ਹਨ, ਜਿਨ੍ਹਾਂ ਤੋਂ ਆਮ ਆਦਮੀ ਨੇ ਸੇਧ ਲੈਣੀ ਹੁੰਦੀ ਹੈ, ਜੇ ਇਹ ਆਪ ਹੀ ਸੇਧ ਤੋਂ ਸੱਖਣੇ ਹਨ ਤਾਂ ਪੰਜਾਬੀਆਂ ਦੇ ਪੱਲੇ ਕੀ ਪਾਉਣਗੇ? ਲੈ ਦੇ ਕੇ ਇੱਕੋ-ਇੱਕ ਚਾਨਣ ਦੀ ਕਿਰਨ ਦਿਖਾਈ ਦਿੰਦੀ ਹੈ ਤੇ ਉਹ ਹੈ ਤਰਕਸ਼ੀਲ ਲਹਿਰ। ਉਸ ਨੂੰ ਲੋਕਾਂ ਵੱਲੋਂ ਤਾਂ ਭਰਵਾਂ ਹੁੰਗਾਰਾ ਮਿਲਦਾ ਹੈ, ਪਰ ਜਿੱਥੋਂ ਮਿਲਣਾ ਚਾਹੀਦਾ ਹੈ, ਉੱਥੋਂ ਨਹੀਂ ਮਿਲ ਰਿਹਾ। ਕੋਈ ਵਕਤ ਸੀ, ਜਦੋਂ ਤਰਕਸ਼ੀਲ ਲਹਿਰ ਪੰਜਾਬ ਅੰਦਰ ਨਹੀਂ ਸੀ ਜੰਮੀ ਤੇ ਜਿਥੇ ਕਿਧਰੇ ਵੀ ਕਮਿਉਨਿਸਟਾਂ ਦੀ ਕੋਈ ਕਾਨਫਰੰਸ ਹੋਵੇ, ਹੁਣ ਦੇ ਤਰਕਸ਼ੀਲਾਂ ਵਾਲਾ ਉਪਦੇਸ਼ ਉਹ ਪ੍ਰਚਾਰਿਆ ਕਰਦੇ ਸਨ। ਹੁਣ ਕਾਮਰੇਡ ਹੀ ਛੱਤੀ ਥਾਵਾਂ ਤੇ ਵੰਡੇ ਪਏ ਹਨ। ਜਿੱਥੇ ਕਿਤੇ ਕਿਸੇ ਕਮਿਉਨਿਸਟ ਧਿਰ ਦਾ ਜਲਸਾ ਲੱਗੇ, ਉਹ ਸਰਮਾਏਦਾਰੀ ਨੂੰ ਓਨੇ ਸੋਟੇ ਨਹੀਂ ਮਾਰਦੀ, ਜਿੰਨੀ ਛਿਤਰੌਲ ਆਪਣੇ ਵਿਰੋਧੀ ਧੜੇ ਦੇ ਕਾਮਰੇਡਾਂ ਦੀ ਕਰੀ ਜਾਂਦੀ ਹੈ। ਇਹੋ ਜਿਹੇ ਹਾਲਾਤ ਵਿੱਚ ਉਹਨਾਂ ਨੂੰ ਤਰਕਸ਼ੀਲਤਾ ਦਾ ਚੇਤਾ ਕਿਵੇਂ ਆ ਸਕਦਾ ਹੈ। ਪੰਜਾਬ ਅੱਜ ਰੋਗੀ ਮਾਨਸਿਕਤਾ ਦੀ ਲਪੇਟ ਵਿਚ ਬੁਰੀ ਤਰ੍ਹਾਂ ਆਉਂਦਾ ਜਾ ਰਿਹਾ ਹੈ। ਇਸ ਵਿਚ ਜਨਤਕ ਹਿੱਤ ਦੀ ਕਿਸੇ ਵੱਡੀ ਲਹਿਰ ਦਾ ਤੱਤ, ਜੇ ਕੋਈ ਬਚਿਆ ਖੁਚਿਆ ਹੋਵੇ ਤਾਂ ਉਹ ਵੀ ਖਤਮ ਹੁੰਦਾ ਜਾ ਰਿਹਾ ਹੈ। ਜਿਹੜੀਆਂ ਧਿਰਾਂ ਨੂੰ ਪੰਜਾਬ ਨਾਲ ਮੋਹ ਹੈ, ਪੰਜਾਬੀਅਤ ਨਾਲ ਵਾਸਤਾ ਹੈ, ਪੰਜਾਬੀਆਂ ਦਾ ਦਰਦ ਹੈ, ਉਹਨਾਂ ਨੂੰ ਚਾਹੀਦਾ ਹੈ ਕਿ ਆਸ ਦੀ ਇਸ ਕਿਰਨ, ਤਰਕਸ਼ੀਲਤਾ ਦੀ ਲਹਿਰ ਵੱਲ ਹਮਾਇਤ ਦਾ ਹੱਥ ਵਧਾਉਣ।

ਨਵਾਂ ਜਮਾਨਾ

ਕਾਨੂੰਨੀ ਖਰੜਾ .. ਪੰਨਾ 36 ਦੀ ਬਾਕੀ ..

ਪ੍ਰਣਾਲੀ ਨੂੰ ਹਰ ਪੱਖੋਂ ਧਰਮ ਤੋਂ ਵੱਖਰਾ ਕੀਤਾ ਜਾਵੇਗਾ। ਸਰਕਾਰੀ ਕੰਮਾਂ ਜਾਂ ਪਰਚਿਆਂ ਅਤੇ ਸਿੱਖਿਆ ਨਾਲ ਸਬੰਧਤ ਮਾਮਲਿਆਂ ਵਿਚ ਧਾਰਮਿਕ ਵਿਚਾਰਧਾਰਾ ਦੀ ਨਿਆਂਪਾਲਿਕਾ ਵਲੋਂ, ਨਾ ਸਿਰਫ ਪੂਰੀ ਤਰ੍ਹਾਂ ਨਿਗਰਾਨੀ ਕੀਤੀ ਜਾਵੇਗੀ ਬਲਕਿ ਹਰ ਪੱਧਰ ਤੇ ਚੱਲ ਰਹੀ ਧਾਰਮਿਕ ਫਿਰਕਾਪ੍ਰਸਤੀ ਅਤੇ ਸੰਪਰਦਾਇਕ ਸਰਗਰਮੀਆਂ ਉੱਪਰ ਬਿਨਾਂ ਕਿਸੇ ਸ਼ਿਕਾਇਤ ਜਾਂ ਪਟੀਸ਼ਨ ਤੋਂ ਹੀ ਰੋਕ ਲਾਈ ਜਾਵੇਗੀ ਭਾਵ ਇਹ ਕਿ ਅਜਿਹੀਆਂ ਕਾਰਵਾਈਆਂ ਤੇ ਰੋਕ ਲਾਉਣ ਲਈ ਬਿਨਾਂ ਕਿਸੇ ਦੇ ਸ਼ਿਕਾਇਤ ਕਰਨ ਤੋਂ ਹੀ ਨਿਆਂਪਾਲਿਕਾ ਨੂੰ ਆਪਣੇ ਤੌਰ 'ਤੇ ਹੀ ਜ਼ਰੂਰੀ ਅਤੇ ਲੋੜੀਂਦਾ ਐਕਸ਼ਨ ਲੈਣਾ ਪਿਆ ਕਰੇਗਾ। ਇਸ ਤੋਂ ਇਲਾਵਾ ਸੰਪਰਦਾਇਕਤਾ, ਅੱਤਵਾਦ ਅਤੇ ਆਤੰਕਵਾਦੀ ਸਰਗਰਮੀਆਂ ਦੀ ਉਤਪਤੀ ਉਪਰ ਨਿਗਰਾਨੀ ਕਰਨ ਵਿਚ ਸਹਾਇਕ, ਕਾਨੂੰਨਾਂ ਅਤੇ ਨਿਯਮਾਂ ਨੂੰ ਲਾਗੂ ਕਰਕੇ, ਅਜਿਹੇ ਮਾਮਲਿਆਂ ਦੇ ਜਲਦੀ ਫੈਸਲੇ ਕਰਾਉਣ ਲਈ "ਫਾਸਟ ਟਰੈਕ ਕੋਰਟਾਂ" ਰਾਹੀਂ ਨਿਪਟਾਉਣ ਦੀ ਵਿਵਸਥਾ ਵੀ ਕੀਤੀ ਗਈ ਹੈ । ਇਸ ਕਾਨੂੰਨ ਨੂੰ ਹਰ ਪੱਧਰ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਲਾਗੂ ਕਰਨ ਵਿਚ ਸਹਿਯੋਗ ਦੇਣ ਲਈ ਇੱਕ ਜੁਡੀਸ਼ੀਅਲ ਕਮਿਸ਼ਨ ਦੀ ਸਥਾਪਨਾ ਕਰਨ ਬਾਰੇ ਵੀ ਉਪਬੰਧ ਦਰਜ ਹਨ।

ਇਸ ਕਾਨੂੰਨੀ ਖਰੜੇ ਦੇ ਆਖਰੀ ਭਾਗ ਵਿੱਚ ਕੁਝ ਅਹਿਮ ਨੁਕਤੇ ਦਰਜ ਕੀਤੇ ਗਏ ਹਨ, ਜੇਕਰ ਕੋਈ ਧਰਮ ਨਿਰਪੱਖ ਪਾਰਟੀ ਵੋਟਾਂ ਜਾਂ ਸਿਆਸੀ ਲਾਹਾ ਲੈਣ ਲਈ ਕਿਸੇ ਧਾਰਮਿਕ ਸੰਗਠਨ ਨਾਲ ਰਲ ਜਾਂਦੀ ਹੈ ਤਾਂ ਉਸਦੀ ਰਜਿਸਟਰੇਸ਼ਨ ਰੱਦ ਕਰ ਦਿੱਤੀ ਜਾਣੀ ਚਾਹੀਦੀ ਹੈ ਅਤੇ ਧਰਮ ਨਿਰਪੱਖਤਾ ਅਤੇ ਵਿਗਿਆਨਕ ਨਜ਼ਰੀਏ ਦੀ ਉੱਨਤੀ ਨਾਲ ਸਬੰਧਤ ਪ੍ਰੋਗਰਾਮਾਂ ਨੂੰ ਧਰਮ ਨਿਰਪੱਖ ਸਾਹਿਤ, ਆਦਿ ਨੂੰ ਹਰ ਭਾਸ਼ਾ ਅਤੇ ਹਰ ਖੇਤਰ ਵਾਲੇ ਲੋਕਾਂ, ਵਿਦਿਆਰਥੀਆਂ, ਮਜ਼ਦੂਰਾਂ, ਪੁਲਿਸ ਆਦਿ ਤੱਕ ਜਨਤਕ ਸੰਚਾਰ ਪ੍ਰਣਾਲੀ (ਪਬਲਿਕ ਮੀਡੀਆ) ਰਾਹੀਂ ਰਾਸ਼ਟਰੀ, ਖੇਤਰੀ ਅਤੇ ਸਥਾਨਕ ਪੱਧਰ ਤੇ ਗੋਸ਼ਟੀਆਂ ਰਾਹੀਂ ਪਹੁੰਚਾਉਣਾ ਚਾਹੀਦਾ ਹੈ। ਇਸ ਖਰੜੇ ਵਿਚ ਅੰਤਰ-ਧਾਰਮਿਕ ਅਤੇ ਅੰਤਰ-ਜਾਤੀ ਸ਼ਾਦੀਆਂ ਨੂੰ ਪ੍ਰਚਾਰਨ/ਪ੍ਰਸਾਰਣ ਵਾਸਤੇ ਸਬੰਧਤ ਲੋਕਾਂ ਲਈ ਪੜ੍ਹਾਈ, ਨੌਕਰੀ, ਆਰਥਿਕ ਮਦਦ, ਰੇਲ ਰਿਆਇਤਾਂ ਆਦਿ ਉਪਲਬਧ ਕਰਾਉਣ ਬਾਰੇ ਵਿਵਸਥਾਵਾਂ ਦਾ ਜ਼ਿਕਰ ਕੀਤਾ ਗਿਆ ਹੈ । ਇਸ ਤੋਂ ਇਲਾਵਾ ਅਖੀਰ ਵਿੱਚ ਇਹ ਵਿਵਸਥਾ ਕੀਤੀ ਗਈ ਹੈ ਕਿ ਧਰਮ ਨਿਰਪੱਖਤਾ ਬਾਰੇ ਸਾਰੇ ਭਰਮ ਭੁਲੇਖੇ ਦੂਰ ਕਰਨ ਹਿੱਤ ਭਾਰਤੀ ਸੰਵਿਧਾਨ ਵਿੱਚ ਲੋੜੀਂਦੀਆਂ ਸੋਧਾਂ ਕਰਕੇ ਭਾਰਤੀ ਸੰਵਿਧਾਨ ਨੂੰ ਸਮੇਂ ਦੇ ਹਾਣ ਦਾ ਬਣਾ ਕੇ ਉਸ ਵਿੱਚ ਧਰਮ ਨਿਰਪੱਖਤਾ ਨੂੰ ਸਹੀ ਤੌਰ ਤੇ ਪ੍ਰਭਾਸ਼ਿਤ ਕੀਤਾ ਜਾਵੇ ।

*ਅਨੁਵਾਦ : ਹਰਿੰਦਰ ਲਾਲੀ ਐਡਵੋਕੇਟ ਸੁਨਾਮ*

ਪੰਨਾ 37 ਦੀ ਬਾਕੀ .....

ਮੰਤਰ, ਤਵੀਤਾਂ ਆਦਿ ਨਾਲ ਨਹੀਂ ਹੋ ਸਕਦਾ। ਕੈਂਸਰ ਦਾ ਇਲਾਜ ਸਿਰਫ ਵਿਗਿਆਨਕ ਤਰੀਕੇ ਨਾਲ ਹੀ ਹੋ ਸਕਦਾ ਹੈ।

1. ਸਰਜਰੀ : ਸਰਜਰੀ ਨਾਲ ਕੈਂਸਰ ਵਾਲੇ ਹਿੱਸੇ ਨੂੰ ਪੂਰੀ ਤਰ੍ਹਾਂ ਹਟਾ ਦਿੱਤਾ ਜਾਂਦਾ ਹੈ । ਛਾਤੀ ਦੇ ਕੈਂਸਰ ਅਤੇ ਸਖਤ ਗੋਲ ਟਿਊਮਰਾਂ ਨੂੰ ਸਰਜਰੀ ਰਾਹੀਂ ਹਟਾ ਕੇ ਕੈਂਸਰ ਦਾ ਇਲਾਜ ਕੀਤਾ ਜਾ ਸਕਦਾ ਹੈ।

2. ਕਿਰਨਾਂ ਰਾਹੀਂ : ਐਕਸ-ਰੇ ਕਿਰਨਾਂ, ਅਲਟਰਾਸਾਊਂਡ, ਮਾਈਕਰੋਵੇਵਜ਼ ਅਤੇ ਰੇਡੀਓਵੇਵਜ਼ ਆਦਿ ਕਿਰਨਾਂ ਨੂੰ ਕੈਂਸਰ ਵਾਲੇ ਟਿਊਮਰ 'ਤੇ ਪਾ ਕੇ ਉਸ ਟਿਊਮਰ ਦੇ ਹਿੱਸੇ ਨੂੰ ਖਤਮ ਕਰ ਦਿੱਤਾ ਜਾਂਦਾ ਹੈ ।

3. ਦਵਾਈਆਂ ਰਾਹੀਂ : ਕੈਂਸਰ ਵਿਰੋਧੀ ਦਵਾਈਆਂ ਨਾਲ ਕੈਂਸਰ ਸੈੱਲਾਂ ਨੂੰ ਖਤਮ ਕੀਤਾ ਜਾਂਦਾ ਹੈ, ਜੋ ਕੈਂਸਰ ਸੈੱਲਾਂ ਨੂੰ ਖੂਨ ਦੀ ਸਪਲਾਈ ਖਤਮ ਕਰ ਦਿੰਦੀਆਂ ਹਨ ਅਤੇ ਡੀ.ਐਨ.ਏ. ਨੂੰ ਤੋੜ ਦਿੰਦੀਆਂ ਹਨ। ਹੌਲੀ-ਹੌਲੀ ਕੈਂਸਰ ਸੈੱਲ ਅਲੋਪ ਹੋ ਜਾਂਦੇ ਹਨ।

ਆਮ ਤੌਰ ਤੇ ਸਰਜਰੀ, ਕਿਰਨਾਂ ਆਦਿ ਨੂੰ ਮਿਲਾ ਕੇ ਕੈਂਸਰ ਦਾ ਇਲਾਜ ਕੀਤਾ ਜਾਂਦਾ ਹੈ ।

**ਕੈਂਸਰ ਤੋਂ ਬਚਾਓ ਲਈ ਸਾਵਧਾਨੀਆਂ :**

1 ਮੋਟਾਪਾ ਘੱਟ ਕਰਨਾ ਚਾਹੀਦਾ ਹੈ ਅਤੇ ਚਿਕਨਾਈ ਅਤੇ ਤੇਲ ਦੀ ਵਰਤੋਂ ਘੱਟ ਕਰਨੀ ਚਾਹੀਦੀ ਹੈ ।

2 ਸ਼ਰਾਬ ਨਹੀਂ ਪੀਣੀ ਚਾਹੀਦੀ ਕਿਉਂਕਿ ਇਸ ਵਿੱਚ ਅਜਿਹੇ ਤੱਤ ਹੁੰਦੇ ਹਨ ਜੋ ਕੈਂਸਰ ਪੈਦਾ ਕਰਨ ਵਿੱਚ ਸਹਾਈ ਹੁੰਦੇ ਹਨ।

3 ਫਲ ਅਤੇ ਸਬਜ਼ੀਆਂ ਜ਼ਿਆਦਾ ਲੈਣੀਆਂ ਚਾਹੀਦੀਆਂ ਹਨ ਜਿਨ੍ਹਾਂ ਵਿਚ ਵਿਟਾਮਿਨ ਏ ਤੇ ਵਿਟਾਮਿਨ ਸੀ ਜ਼ਿਆਦਾ ਹੋਵੇ। ਬੰਦਗੋਭੀ ਅਤੇ ਫੁੱਲਗੋਭੀ ਵਿੱਚ ਅਜਿਹੇ ਖਣਿਜ ਹੁੰਦੇ ਹਨ ਜੋ ਕੈਂਸਰ ਜੀਨ ਨੂੰ ਵਧਾਉਣ ਵਾਲੇ ਐਨਜਾਈਮਾਂ ਨੂੰ ਖਤਮ ਕਰ ਦਿੰਦੇ ਹਨ।

4 ਸਿਗਰੇਟ, ਤੰਬਾਕੂ ਆਦਿ ਦਾ ਪ੍ਰਯੋਗ ਨਹੀਂ ਕਰਨਾ ਚਾਹੀਦਾ ਕਿਉਂਕਿ ਇਹੀ ਚੀਜ਼ਾਂ ਮੂੰਹ ਅਤੇ ਗਲੇ ਦੇ ਕੈਂਸਰ ਦਾ ਸਭ ਤੋਂ ਵੱਡਾ ਕਾਰਨ ਹਨ।

5 ਜੇਕਰ ਸੰਭਵ ਹੋਵੇ ਤਾਂ ਐਕਸਰੇ ਕਰਾਉਣ ਤੋਂ ਪਰਹੇਜ਼ ਕਰਨਾ ਚਾਹੀਦਾ ਹੈ ।

6 ਚਮੜੀ ਨੂੰ ਸੂਰਜ ਦੀਆਂ ਹਾਨੀਕਾਰਕ ਕਿਰਨਾਂ (Ultra Violet Rays) ਤੋਂ ਬਚਾਉਣਾ ਚਾਹੀਦਾ ਹੈ ।

7. ਕੈਂਸਰ ਦਾ ਲਗਾਤਾਰ ਚੈਕਅੱਪ ਕਰਾਉਣਾ ਚਾਹੀਦਾ ਹੈ ਤਾਂ ਜੋ ਸ਼ੁਰੂਆਤੀ ਪੜਾਅ ਵਿਚ ਕੈਂਸਰ ਦਾ ਪਤਾ ਲੱਗਣ ਤੇ ਇਸ ਦਾ ਸਫਲ ਇਲਾਜ ਕੀਤਾ ਜਾ ਸਕੇ।



# ਤੁਹਾਡੇ ਹੁੰਗਾਰੇ

ਮਈ ਜੂਨ ਅੰਕ ਪ੍ਰਾਪਤ ਹੋਇਆ। ਇਸ ਵਾਰ ਸਮੁੱਚਾ ਮੈਟਰ ਕੁਝ ਪੇਤਲਾ ਜਿਹਾ ਲੱਗਾ। ਜ਼ਿਆਦਾਤਰ ਆਰਟੀਕਲ ਸਾਧਾਰਣ ਜਾਣਕਾਰੀ ਵਾਲੇ ਸਨ। ਬੀ.ਟੀ. ਬਾਰੇ ਲੇਖ ਜਰੂਰ ਉੱਚ ਪਾਏ ਦਾ ਸੀ ਪਰ ਸਮੱਸਿਆ ਦਾ ਹੱਲ ਜਾਂ ਬਦਲ ਨਹੀਂ ਸੁਝਾਇਆ ।

ਸੁਖਪਾਲ ਬੀਰ, ਮਨਮੀਤ ਮੋਨਾ
ਬੀਰ ਖੁਰਦ

ਮਈ ਜੂਨ 2005 ਦਾ ਅੰਕ ਆਪਣੀ ਵੱਖਰੀ ਦਿੱਖ ਕਾਰਨ ਪ੍ਰਭਾਵਸ਼ਾਲੀ ਸੀ। ਇਸ ਵਾਰ ਦੇ ਅੰਕ ਦੇ ਮੁੱਖ ਪੇਜ਼ ਤੇ ਅਲਬਰਟ ਆਈਨਸਟਾਈਨ ਦੀ ਤਸਵੀਰ ਛਾਪੀ। ਇਸੇ ਤਰਾਂ ਵਿਗਿਆਨੀਆਂ ਦੀਆਂ ਤਸਵੀਰਾਂ ਮੁੱਖ ਪੇਜ ਤੇ ਛਾਪਣ ਦਾ ਸਿਲਸਿਲਾ ਸ਼ੁਰੂ ਕਰੋ ।

ਸਿਮਨਪ੍ਰੀਤ, ਹਰਮਨਪ੍ਰੀਤ
ਸਰਦੂਲਗੜ੍ਹ (ਮਾਨਸਾ)

ਮਈ ਜੂਨ 05 ਅੰਕ ਵਿਚ ਅਲਬਰਟ ਆਈਨ ਸਟਾਈਨ ਅਤੇ ਮੈਡਮ ਮੈਰੀ ਕਿਊਰੀ ਬਾਰੇ ਜਾਣਕਾਰੀ ਦੇ ਕੇ ਚੰਗਾ ਕੀਤਾ। ਬੀ.ਟੀ. ਦੇ ਬੁਖਾਰ ਨੇ ਕਿਸਾਨਾਂ ਪ੍ਰਤੀ ਭਵਿੱਖ ਦੀ ਚਿੰਤਾ ਖੜ੍ਹੀ ਕਰ ਦਿੱਤੀ ਹੈ ।

ਬਿੱਕਰ ਸਿੰਘ ਤੂਤ,
ਖੁਸ਼ਹਾਲ ਸਿੰਘ ਮੱਲ

ਮੈਂ ਵਿਆਹ ਤੋਂ ਪਹਿਲਾਂ ਵਹਿਮਾਂ ਭਰਮਾਂ ਵਿਚ ਫਸੀ ਹੋਈ ਸੀ । ਹੁਣ ਮੈਂ ਵਹਿਮ ਭਰਮ ਨਹੀਂ ਕਰਦੀ। ਇਹ ਸਭ ਤਰਕਸ਼ੀਲ ਦੀ ਦੇਣ ਹੈ ।

ਸੁਖਵੰਤ ਕੌਰ ਸੁਹਾਵੀ
ਫਤਿਹਗੜ੍ਹ ਸਾਹਿਬ

ਮਈ ਜੂਨ ਅੰਕ ਬੜਾ ਵਧੀਆ ਲੱਗਿਆ । ਇਸ ਵਾਰ ਦੇ ਅੰਕ ਦੀ ਸੈਟਿੰਗ ਬੜੀ ਵਧੀਆ ਸੀ । ਪ੍ਰੋ. ਸ਼ੁਭ ਪ੍ਰੇਮ ਦੇ ਲੇਖ ਬੀ.ਟੀ. ਦਾ ਬੁਖਾਰ ਪੂਰੀ ਜਾਣਕਾਰੀ ਦੇ ਗਿਆ। ਕਿਉਂਕਿ ਇਹ ਸ਼ਬਦ ਸੁਣਿਆ ਤਾਂ ਬਹੁਤ ਸੀ ਪਰ ਪਤਾ ਮੈਗਜ਼ੀਨ ਪੜ੍ਹ ਕੇ ਲੱਗਿਆ ।

ਜਸਵੀਰ ਸਲਾਣਾ
ਜ਼ਿਲ੍ਹਾ ਫਤਿਹਗੜ੍ਹ ਸਾਹਿਬ।

ਮਈ ਜੂਨ 05 ਦਾ ਤਰਕਸ਼ੀਲ ਪੜ੍ਹਿਆ । ਪੜ੍ਹ ਕੇ ਨਿਰਾਸ਼ਾ ਦਾ ਸਾਹਮਣਾ ਕਰਨਾ ਪਿਆ। ਦਿੱਖ ਬਿਲਕੁਲ ਹੀ ਵਧੀਆ ਨਹੀਂ ਸੀ । ਕਾਗਜ਼ ਰੱਦੀ ਸੀ । ਪਹਿਲਾਂ ਲੇਖ ਕਾਲਮਾਂ ਵਿਚ ਲਿਖੇ ਜਾਂਦੇ ਸਨ ਪਰ ਇਸ ਵਾਰ ਲੰਮੀਆਂ ਲਾਈਨਾਂ ਵਿਚ ਛਾਪੇ ਗਏ । ਇਸ ਤਰਾਂ ਦੀ ਦਿੱਖ ਬਿਲਕੁਲ ਠੀਕ ਨਹੀਂ ਲੱਗਦੀ। ਜੇ ਲਾਇਨਾਂ ਦੀ ਲੰਬਾਈ ਘੱਟ ਹੋਵੇ ਤਾਂ ਪੜ੍ਹਨ ਵਿਚ ਸੌਖ ਮਹਿਸੂਸ ਹੁੰਦੀ ਹੈ। ਬੇਸ਼ੱਕ ਮੈਗਜੀਨ ਦੇ ਲੇਖ ਵਧੀਆ ਜਾਣਕਾਰੀ ਭਰਪੂਰ ਸਨ।

ਰੁਪਿੰਦਰ ਪਾਲ ਸਿੰਘ
ਜੰਡਿਆਲੀ।

ਤਰਕਸ਼ੀਲ ਪਰਚਾ ਦਿਨੋਂ ਦਿਨ ਨਿੱਖਰਦਾ ਜਾ ਰਿਹਾ ਹੈ ਅਤੇ ਸਾਡੀ ਜਾਣਕਾਰੀ ਵਿਚ ਕਾਫੀ ਇਜਾਫ਼ਾ ਕਰ ਰਿਹਾ ਹੈ । ਪੁਨਰ ਜਨਮ ਵਰਗੀਆਂ ਕਹਾਣੀਆਂ ਪ੍ਰਤੀ ਆਪਣਾ ਪ੍ਰਤੀਕਰਮ ਅਖ਼ਬਾਰਾਂ ਰਾਹੀਂ ਜਲਦੀ ਦਿਆ ਕਰੋ ।

ਮਨੋਜ ਕੁਮਾਰ ਘੁੜਕਾ

ਮਈ ਜੂਨ 05 ਦੇ ਅੰਕ ਵਿਚ ਅਜੋਕੇ ਵਿਗਿਆਨ ਦਾ ਮੁੱਢ, ਬੀ.ਟੀ. ਦਾ ਬੁਖਾਰ ਵਰਗੇ ਲੇਖਾਂ ਦਾ ਮੈਟਰ ਆਮ ਆਦਮੀ ਦੀ ਸਮਝ ਤੋਂ ਬਾਹਰ ਸੀ । ਸਾਰਾ ਮੈਟਰ ਆਮ ਆਦਮੀ ਦੀ ਸਮਝ ਵਿਚ ਆ ਜਾਣ ਵਾਲਾ ਹੋਣਾ ਚਾਹੀਦਾ ਹੈ । ਮੈਗਜੀਨ ਵਿਚਲੇ ਵਿਸ਼ੇ ਲੋਕ ਕਿਉਂ ਡੇਰਿਆਂ ਤੇ ਜਾ ਕੇ ਨਾਮਦਾਨ ਲੈਂਦੇ ਹਨ, ਮੰਦਰਾਂ ਗੁਰਦਵਾਰਿਆਂ ਵਿਚ ਕੀ ਢਕਵੰਜ ਹੁੰਦੇ ਹਨ, ਧਰਮ ਦੇ ਨਾਂ ਤੇ ਪੈਸਾ ਕਿਉਂ ਬਰਬਾਦ ਕਰਦੇ ਹਨ ਆਦਿ ਨਾਲ ਸਬੰਧਤ ਹੋਣੇ ਚਾਹੀਦੇ ਹਨ।

ਚਰਨਜੀਤ ਸਿੰਘ ਮੁਕਤਸਰ

ਕੌਮੀ ਸੈਮੀਨਾਰ ਵਿੱਚ ਧਰਮ ਨੂੰ ਸਿਆਸਤ ਤੋਂ ਵੱਖ ਕਰਨ ਦੇ ਮੁੱਦੇ ਬਾਰੇ ਜ਼ਿਕਰ ਹੈ । ਦੱਸਣ ਦੀ ਕ੍ਰਿਪਾ ਕਰੋ ਕਿ ਧਰਮ ਕੀ ਹੈ ? ਪਾਸ਼ ਕਹਿੰਦਾ ਹੈ ਜੋ ਹੱਥਾਂ ਦਾ ਧਰਮ ਭੰਗ ਕਰਦੇ ਹਨ ਉਹ ਪਿੰਗਲੇ ਹੁੰਦੇ ਹਨ। ਇੱਕ ਹੋਰ ਕਵੀ ਮੁਤਾਬਿਕ, 'ਹੱਕਾਂ ਦੇ ਲਈ ਲੜਨਾ ਜੇ ਬਗਾਵਤ ਹੈ ਤਾਂ ਮੈਂ ਬਾਗੀ ਹਾਂ, ਮੇਰਾ ਧਰਮ ਬਗਾਵਤ ਹੈ' ।

ਦਲਜੀਤ ਸਿੰਘ ਧਾਲੀਵਾਲ
ਸੰਗਰੂਰ ।

ਮਈ ਜੂਨ 05 ਅੰਕ ਮਿਲਿਆ ਜਿਸ ਨੂੰ ਪੜ੍ਹ ਕੇ ਮਨ ਨੂੰ ਕਾਫੀ ਸੰਤੁਸ਼ਟੀ ਹਾਸਲ ਹੋਈ । ਇੱਛਾਧਾਰੀ ਨਾਗ ਦੇ ਪਰਦਾਫਾਸ਼ ਹੋਣ ਬਾਰੇ ਪੜ੍ਹ ਕੇ ਮਨ ਸਪਸ਼ਟ ਹੋਇਆ ਕਿਉਂਕਿ ਮੇਰੇ ਮਨ ਵਿਚ ਇਸ ਬਾਰੇ ਕਈ ਸਵਾਲ ਉੱਠ ਰਹੇ ਸਨ।

ਮੱਖਣ ਸਿੰਘ ਬੀਰ

## ਮਨੋਰੋਗ ਕੇਂਦਰ ਬਰਗਾੜੀ ਸਹਾਇਤਾ:

1. ਮਰਹੂਮ ਸ਼੍ਰੀ ਰਾਮ ਪ੍ਰਤਾਪ ਸ਼ਰਮਾ =500
ਹੈੱਡ ਟੀਚਰ ਢੁੱਡੀ ਦੀ ਯਾਦ ਵਿੱਚ ਪਰਿਵਾਰ ਵਲੋਂ
2. ਮਾਸਟਰ ਕੁਲਜੀਤ ਸਿੰਘ, ਡੰਗਰ ਖੇੜਾ = 250

ਜਿਲਦ ਨੰ: 4 ਰਜ਼ਿ ਨੰ: PUNPUN/2002/5393 ਅੰਕ ਨੰ: 4

ਨਵੇਂ ਦਿਸਹੱਦੇ

## ਹਰਿਆਣਾ ਦੀ ਪਹਿਲੀ ਸਰੀਰ ਦਾਨੀ ਔਰਤ

ਹਰਿਆਣਾ ਦੀ ਪਹਿਲੀ ਔਰਤ ਸਰੀਰਦਾਨੀ ਸ਼੍ਰੀਮਤੀ ਸਾਵਿਤਰੀ ਦੇਵੀ ਪਤਨੀ ਸ਼੍ਰੀ ਪ੍ਰਕਾਸ਼ ਚੰਦ ਪਿੰਡ ਸੰਗਤ ਖੁਰਦ ਜਿਲ੍ਹਾ ਬਠਿੰਡਾ ਨੇ ਆਪਣੀ ਦੇਹ ਡਾਕਟਰੀ ਕਿੱਤੇ ਦੇ ਸਿਖਿਆਰਥੀਆਂ ਦੇ ਖੋਜਕਾਰਜਾਂ ਵਾਸਤੇ ਦਾਨ ਦੇ ਕੇ ਔਰਤ ਇਤਿਹਾਸ ਵਿਚ ਇੱਕ ਨਵੀਂ ਮਿਸਾਲ ਕਾਇਮ ਕੀਤੀ ਹੈ। ਸਵਿੱਤਰੀ ਦੇਵੀ ਨੇ ਜਿਉਂਦੇ ਜੀ ਆਪਣੇ ਪਤੀ ਪ੍ਰਕਾਸ਼ ਚੰਦਰ ਅਤੇ ਪੁੱਤਰਾਂ ਪ੍ਰਦੀਪ ਕੁਮਾਰ, ਰਵਿੰਦਰ ਕੁਮਾਰ ਅਤੇ ਵਿਜੈ ਕੁਮਾਰ ਕੋਲ ਸਰੀਰਦਾਨ ਦੇਣ ਦੀ ਮਨਸ਼ਾ ਜਾਹਿਰ ਕੀਤੀ ਸੀ । 16 ਜੂਨ 2005 ਨੂੰ ਉਨਾਂ ਦੀ ਮੌਤ ਹੋਣ ਤੇ ਪਰਿਵਾਰਿਕ ਮੈਂਬਰਾਂ ਨੇ ਸਹਾਰਾ ਕਲੱਬ ਕਾਲਾਂਵਾਲੀ ਅਤੇ ਤਰਕਸ਼ੀਲ ਇਕਾਈ ਕਾਲਾਂਵਾਲੀ ਨੂੰ ਸੂਚਨਾ ਉਪਰੰਤ ਸਵਿੱਤਰੀ ਦੇਵੀ ਦੀਆਂ ਅੱਖਾਂ ਲਾਇਨਜ਼ ਕਲੱਬ ਸਿਰਸਾ ਦੁਆਰਾ ਡਾ. ਪ੍ਰਵੀਨ ਅਰੋੜਾ ਦੀ ਮਦਦ ਨਾਲ ਨੇਤਰ ਬੈਂਕ ਸਿਰਸਾ ਨੂੰ ਅਤੇ ਉਹਨਾਂ ਦੀ ਮ੍ਰਿਤਕ ਦੇਹ ਸਹਾਰਾ ਕਲੱਬ ਕਾਲਾਂਵਾਲੀ ਦੀ ਐਂਬੂਲੈਂਸ ਦੁਆਰਾ ਸੀ.ਐਮ.ਸੀ. ਲੁਧਿਆਣਾ ਨੂੰ ਸੌਂਪ ਦਿੱਤੀ ਗਈ। ਸੀ.ਐਮ.ਸੀ. ਲੁਧਿਆਣਾ ਦੇ ਡਾ. ਨੀਲਮ ਠਾਕੁਰ ਨੇ ਮ੍ਰਿਤਕ ਦੇਹ ਪ੍ਰਵਾਨ ਕਰਦਿਆਂ ਹੋਇਆਂ ਸਮੂਹ ਪਰਿਵਾਰ ਦੀ ਪ੍ਰਸੰਸਾ ਕੀਤੀ। ਸਵਿੱਤਰੀ ਦੇਵੀ ਦੇ ਪਰਿਵਾਰ ਨੂੰ ਸਰੀਰਦਾਨ ਲਈ ਪ੍ਰੇਰਨਾਂ ਕਰਨ ਵਾਲਿਆਂ ਵਿਚ ਸਹਾਰਾ ਕਲੱਬ ਦੇ ਜੰਟਾ ਸਿੰਘ ਪਟਵਾਰੀ ਅਤੇ ਤਰਕਸ਼ੀਲ ਸਾਥੀ ਹਰਦੇਵ ਟੇਲਰ, ਸ. ਸੁਰਿੰਦਰ ਪਾਲ ਸਿੰਘ ਅਤੇ ਅਜੈਬ ਸਿੰਘ ਜਲਾਲਆਣਾ ਦਾ ਵਿਸ਼ੇਸ਼ ਯੋਗਦਾਨ ਰਿਹਾ ।ਕਾਬਲੇਗੌਰ ਹੈ ਕਿ ਹਿਸ ਤੋਂ ਪਹਿਲਾਂ ਵੀ ਇਸ ਇਲਾਕੇ ਦੇ ਬਾਪੂ ਲੱਖਾ ਸਿੰਘ ਜਲਾਲਆਣਾ ਅਤੇ ਕੌਰ ਸਿੰਘ ਕਾਲਾਂਵਾਲੀ ਆਪਣੇ ਸਰੀਰ ਖੋਜਕਾਰਜਾਂ ਲਈ ਦਾਨ ਕਰ ਚੁੱਕੇ ਹਨ। ਇਹ ਤਿੰਨੇ ਸਰੀਰਦਾਨ ਕਾਲਾਂਵਾਲੀ ਇਕਾਈ (ਸਿਰਸਾ) ਦੀ ਪ੍ਰੇਰਣਾ ਸਕਦਾ ਹੋਏ ਹਨ।

## ਵਿਗਿਆਨਕ ਭਾਵਨਾ

ਖੁਸ਼ਵੰਤ ਸਿੰਘ

ਕਿਸੇ ਵਿਅਕਤੀ ਅਤੇ ਸਥਾਨ ਨੂੰ ਪਰਖਣ ਦੇ ਮੇਰੇ ਕੁਝ ਆਪਣੇ ਨਿਯਮ ਹਨ । ਜਦੋਂ ਮੈਂ ਕਿਸੇ ਨਵੇਂ ਸ਼ਹਿਰ ਵਿੱਚ ਜਾਂਦਾ ਹਾਂ ਤਾਂ ਪੁੱਛਦਾ ਹਾਂ ਕਿ ਉੱਥੇ ਕਿੰਨੇ ਸਿਨਮਾਘਰ, ਲਾਇਬ੍ਰੇਰੀਆਂ ਅਤੇ ਕਾਲਜ ਹਨ। ਜੇ ਉੱਥੇ ਸਿਨਮਾਘਰ ਵਧੇਰੇ ਹਨ ਤਾਂ ਮੈਂ ਸਿੱਟਾ ਕੱਢਦਾ ਹਾਂ ਕਿ ਉੱਥੋਂ ਦੇ ਨਾਗਰਿਕ ਬੋਰ ਅਤੇ ਆਰਾਮਪ੍ਰਸਤ ਹੋਣਗੇ । ਇਸੇ ਤਰ੍ਹਾਂ ਮੈਂ ਧਰਮ ਸਬੰਧੀ ਵਿਸ਼ਿਆਂ ਉੱਤੇ ਰੇਡੀਓ ਪ੍ਰਸਾਰਨਾਂ ਵਿੱਚ ਦਿੱਤੇ ਜਾਣ ਵਾਲੇ ਸਮੇਂ ਦੀ ਤੁਲਣਾ ਕਰਦਾ ਹਾਂ । ਜੇ ਇਹ ਦਿਨ ਵਿੱਚ ਦੋ ਘੰਟਿਆਂ ਤੋਂ ਵੱਧ ਹੈ ਤਾਂ ਮੈਂ ਉਸ ਨੂੰ ਪ੍ਰਗਤੀ ਨਾ ਕਰ ਸਕਣ ਵਾਲੇ ਦੇਸ਼ ਦੇ ਰੂਪ ਵਿਚ ਨਕਾਰ ਦਿੰਦਾ ਹਾਂ ।

ਕਿਸੇ ਚੀਜ਼ ਨੂੰ ਪਰਖਣ ਦਾ ਇਕ ਹੋਰ ਵਧੀਆ ਢੰਗ ਇਹ ਹੈ ਕਿ ਇਹ ਵੇਖਿਆ ਜਾਵੇ ਕਿ ਕਿਸੇ ਦੇਸ਼ ਵਿਚ ਪ੍ਰਕਾਸ਼ਿਤ ਹੋਣ ਵਾਲੇ ਵਿਗਿਆਨਕ ਮੈਗਜ਼ੀਨ ਕਿੰਨੇ ਹਨ ਅਤੇ ਉਨ੍ਹਾਂ ਦੀ ਛਪਣ ਗਿਣਤੀ ਕਿੰਨੀ ਹੈ ਅਤੇ ਇਹਨਾਂ ਦੀ ਤੁਲਨਾਂ ਉਹਨਾਂ ਮੈਗਜ਼ੀਨਾਂ ਨਾਲ ਕੀਤੀ ਜਾਵੇ ਜਿਹੜੇ ਭਵਿੱਖਬਾਣੀ ਦੇ ਗੋਰਖ ਧੰਦਿਆਂ ਵਿਚ ਰੁੱਝੇ ਰਹਿੰਦੇ ਹਨ। ਇਸ ਪੈਮਾਨੇ ਨਾਲ ਮੈਂ ਨਾਪ ਸਕਦਾ ਹਾਂ ਕਿ ਭਾਰਤ ਨੇ ਹਾਲੇ ਬਹੁਤ ਵੱਡਾ ਪੈਂਡਾ ਤਹਿ ਕਰਨਾ ਹੈ । ਸਾਡੇ ਦੇਸ਼ ਵਿਚ ਕੁੱਲ 4 ਵਿਗਿਆਨਕ ਮੈਗਜ਼ੀਨ ਹਨ ਅਤੇ ਥੋੜੇ ਜਿਹੇ ਹੋਰ ਮੈਗਜ਼ੀਨ ਭਾਰਤੀ ਭਾਸ਼ਾਵਾਂ ਵਿੱਚ ਹਨ ਜੋ ਵਿਗਿਆਨ ਨੂੰ ਪੂਰੀ ਤਰ੍ਹਾਂ ਸਮਰਪਿਤ ਹਨ।

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO